ਜਨਵਰੀ-ਫਰਵਰੀ ੯੯

# ਤਰਕਸ਼ੀਲ

10/-

★ ਚੰਦਾਂ ਵਾਲੇ ਬਾਬੇ ਦਾ ਪਾਖੰਡ ★ ਰੂਹਾਨੀਅਤ ਦੇ ਪਰਦੇ ਹੇਠ... ★ ਗੂੰਗਾ ਤੋਤਾ ਬੋਲ ਪਿਆ

★ ਸੁਪਨੇ ਵਿੱਚ ਤੁਸੀਂ ਮਿਲੇ ਅਸਾਂ ਨੂੰ ★ ਸੱਪ ਦਾ ਮਣਕਾ ਤੇ ★ ਬਿੱਗਬੈਂਗ ਧਮਾਕੇ ਬਾਰੇ ਅਹਿਮ ਜਾਣਕਾਰੀ



ਨਵਾਂ ਸਾਲ
ਮੁਬਾਰਕ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਤਤਕਰਾ



## ਗੀਤ

ਸਾਨੂੰ ਸਮਝ ਨਾ ਆਈ। ਅਸੀਂ ਹੋ ਗਏ ਸੁਦਾਈ।
ਘਰ ਪੰਡਿਤ ਬੁਲਾਇਆ। ਉਹਨੇ ਪਾ ਤੀ ਦੁਹਾਈ।
ਪੰਡਿਤਾ ਨੇ ਬੇਬੇ ਦੇ ਸੀ। ਕੰਨ ਭਰਤੇ।
ਸਾਨੂੰ ਲੱਗਿਆ ਸਵੇਰੇ ਜਾ ਕੇ ਪਤਾ। ਬਾਪੂ ਬੇਬੇ ਅੱਡ ਕਰਤੇ।
ਬੰਦਾ ਫੱਸ ਜਾਂਦਾਂ ਵਹਿਮਾਂ ਦੇ ਵਿਚਾਲੇ।
ਇਹਨਾਂ ਪੰਡਿਤਾਂ ਨੇ ਕਈ ਘਰ ਗਾਲ੍ਹੇ।
ਭਾਵੇਂ ਵੇਖ ਲੈ ਤੂੰ ਜਾ ਕੇ ਬਰਨਾਲੇ।
ਬੀਬੀਆਂ ਨੇ ਪੰਡਿਤਾਂ ਦੇ ਦਾਨਿਆਂ ਨਾਲ ਘਰ ਭਰਤੇ।
ਸਾਨੂੰ ਲੱਗਿਆ ਸਵੇਰੇਜਾ ਕੇ ਪਤਾ। ਬਾਪੂ ਬੇਬੇ ਅੱਡ ਕਰਤੇ।
ਇਹੇ ਗੱਲ ਸੀ। ਗੁਆਢੋਂ ਕਹਿੰਦੇ ਤੁਰਦੀ।
ਵੇਖੋਂ ਪੰਡਿਤਾਂ ਨੂੰ ਗੱਲ ਕਿਵੇਂ ਫੁਰਦੀ।
ਸ਼ਰਾਧਾਂ ਦਾ ਟਾਈਮ ਆ ਗਿਆ।
ਚੌਲ ਪਾ ਕੇ ਦੁੱਧ ਵਿਚ ਧਰਤੇ।
ਸਾਨੂੰ ਲੱਗਿਆ ਸਵੇਰੇ ਜਾ ਕੇ। ਪਤਾ ਬਾਪੂ ਬੇਬੇ ਅੱਡ ਕਰਤੇ
ਗੱਲ ਸੁਣਜਾ ਪ੍ਰਦੇਸੀ। ਮੇਰੀ ਖੜ੍ਹ ਕੇ।
ਪੰਡਿਤ ਬਹਿ ਗਿਆ ਲੱਖ ਦੇ ਵਿਚ ਅੜ ਕੇ।
ਦਾਨਿਆਂ ਦਾ ਮੂੰਹ ਮਾਰਿਆ।
ਕਹਿੰਦਾ ਲੈ ਜਾਵਾਂਗੇ ਪਰਾਤ ਹੁਣ ਭਰਕੇ
ਸਾਨੂੰ ਲੱਗਿਆ ਸਵੇਰੇ ਜਾ ਕੇ ਪਤਾ ਬਾਪੂ ਬੇਬੇ ਅੱਡ ਕਰਤੇ

-ਅਜਮੇਰ ਸਿੰਘ ਪ੍ਰਦੇਸ਼ੀ

## ਵਿਗਿਆਨੀ ਅਤੇ ਰੱਬ

ਅਮਰੀਕਾ ਅਤੇ ਬਰਤਾਨੀਆਂ ਵਿਚ ਅਜਿਹੀਆ ਜਥੇਬੰਦੀਆਂ ਹਨ, ਜੋ ਵਿਗਿਆਨੀਆਂ ਦੇ ਭਾਈਚਾਰੇ ਵਿਚ ਰੱਬ ਦੀ ਹੋਂਦ ਦੇ ਵਿਸ਼ਵਾਸ਼ ਬਾਰੇ ਕਦੇ ਕਦੇ ਸਰਵੇਖਣ ਕਰਦੀਆਂ ਰਹਿੰਦੀਆਂ ਹਨ। ਇਸ ਪੜਤਾਲ ਦਾ ਮੋਢੀ ਅਮਰੀਕੀ ਮਨੋਵਿਗਿਆਨੀ ਜੇਮਜ਼ ਐਚ. ਲੀਊਬਾ ਸੀ। ਉਸਨੇ ਪਹਿਲਾ ਸਰਵੇਖਣ 1914 ਵਿਚ ਕੀਤਾ। ਉਸਨੇ ਵਿਗਿਆਨੀਆਂ ਨੂੰ ਮਹਾਨ ਅਤੇ ਆਮ ਸ਼ੇਣੀ ਵਿਚ ਵੰਡਿਆ। ਅੱਧੀ-ਸਦੀ ਤੋਂ ਜ਼ਿਆਦਾ ਪਹਿਲਾਂ ਇਕ ਹਜ਼ਾਰ ਤੋਂ ਵੀ ਵੱਧ ਵਿਗਿਆਨੀਆਂ ਨੇ ਰੱਬ ਵਿਚ ਬੇਵਿਸ਼ਵਾਸੀ ਜ਼ਾਹਿਰ ਕੀਤੀ ਅਤੇ ਮਹਾਨ ਵਿਗਿਆਨੀਆਂ ਵਿਚ ਨਾਸਤਿਕਾਂ ਦੀ ਸੰਖਿਆ 70 ਪ੍ਰਤੀਸ਼ਤ ਤੋਂ ਵੀ ਜ਼ਿਆਦਾ ਹੋ ਗਈ। 1933 ਵਿਚ ਕੀਤੇ ਗਏ ਦੂਜੇ ਸਰਵੇਖਣ ਵਿਚ ਆਮ ਵਿਗਿਆਨੀਆਂ ਵਿਚ ਨਾਸਤਿਕਾਂ ਦੀ ਗਿਣਤੀ 67 ਪ੍ਰਤੀਸ਼ਤ ਤੋਂ ਵਧਕੇ ਮਹਾਨ ਵਿਗਿਆਨੀਆਂ ਵਿਚ 85 ਪ੍ਰਤੀਸ਼ਤ ਤੋਂ ਵੀ ਵੱਧ ਗਈ ਸੀ। ਇਸੇ ਸਾਲ ਹੋਏ ਆਖਰੀ ਸਰਵੇਖਣ ਤੋਂ ਪਤਾ ਲਗਦਾ ਹੈ ਕਿ ਵਿਗਿਆਨੀਆਂ ਦੇ ਭਾਈਚਾਰੇ ਵਿਚ ਰੱਬ ਦੇ ਸੰਕਲਪ ਨੂੰ ਰੱਦ ਕਰਨ ਬਾਰੇ ਲਗਭਗ ਸਰਬਸੰਮਤੀ ਹੈ।

ਵਿਗਿਆਨੀਆਂ ਦੀ 'ਮਹਾਨ' ਅਤੇ 'ਆਮ' ਸ਼੍ਰੇਣੀ ਵਿਚ ਵੰਡ ਮਨਮਰਜੀ ਵਾਲੀ ਨਹੀਂ। ਵਿਗਿਆਨਿਕ ਖੋਜਾਂ ਦੇ ਵਿਭਿੰਨ ਖੇਤਰਾਂ ਦੇ ਮੋਢੀ ਮਹਾਨ ਸ਼੍ਰੇਣੀ ਨਾਲ ਸੰਬੰਧਿਤ ਹਨ ਅਤੇ ਉਹ ਨੈਸ਼ਨਲ ਅਕੈਡਮੀ ਆਫ ਸਾਇੰਸ ਵਰਗੀਆਂ ਸਿਖਰੀ ਸੰਸਥਾਵਾਂ ਦੇ ਮੈਂਬਰ ਹਨ। ਉਨ੍ਹਾਂ ਵਿਚਲੇ ਜੀਵ ਵਿਗਿਆਨੀ, ਭੌਤਿਕ ਵਿਗਿਆਨੀ ਅਤੇ ਤਾਰਾ ਵਿਗਿਆਨੀਆਂ ਦਾ ਰੱਬ ਅਤੇ ਮੌਤ ਬਾਅਦ ਜੀਵਨ ਵਿਚ ਉੱਕਾ ਵਿਸ਼ਵਾਸ਼ ਨਹੀਂ। ਗਣਿਤ ਵਿਗਿਆਨੀ ਵਧੇਰੇ ਚੌਕਸ ਹਨ ਅਤੇ ਉਹ ਨਾਸਤਿਕ ਹੋਣ ਦੀ ਬਜਾਏ 'ਪਤਾ ਨਹੀਂ' ਵਾਲੀ ਸ਼੍ਰੇਣੀ ਦੇ ਸ਼ੰਕਾਵਾਦੀ ਹਨ।

ਮੇਰੀ ਇੱਛਾ ਹੈ ਇਸ ਤਰ੍ਹਾਂ ਦਾ ਸਰਵੇਖਣ ਭਾਰਤੀ ਵਿਗਿਆਨੀਆਂ ਬਾਰੇ ਵੀ ਹੋਵੇ। ਮੁੱਠੀ ਭਰ ਭਾਰਤੀ ਵਿਗਿਆਨੀ ਜਿੰਨਾ ਨੂੰ ਮੈਂ ਮਿਲਿਆ ਹਾਂ, ਉਹ ਜੋਤਿਸ਼ ਵਿਗਿਆਨ ਅਤੇ ਪਾਮਿਸਟਰੀ ਵਰਗੀਆਂ ਮੂਰਖ ਗੱਲਾਂ 'ਚ ਯਕੀਨ ਕਰਦੇ ਹਨ। ਮੈਂ ਉਨ੍ਹਾਂ ਨੂੰ ਗੰਭੀਰਤਾ ਨਾਲ ਨਹੀਂ ਲੈਂਦਾ ਨਾ ਹੀ ਵਿਸ਼ਵ ਵਿਗਿਆਨੀ ਭਾਈਚਾਰਾ।

-ਸ. ਖੁਸ਼ਵੰਤ ਸਿੰਘ ਪੱਤਰਕਾਰ


## ਤਰਕਸ਼ੀਲ

**ਮੁੱਖ ਸੰਪਾਦਕ :**
ਰਜਿੰਦਰਪਾਲ ਸਿੰਘ (ਡਾ.)

**ਸੰਪਾਦਕੀ ਬੋਰਡ**
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ
ਸੁਖਦੇਵ ਫ਼ਗਵਾੜਾ

**ਮੁੱਖ ਪ੍ਰਬੰਧਕ :**
ਦਲਵੀਰ ਕਟਾਣੀ
0161 833868

**ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ**
ਦਫ਼ਤਰ ਤਰਕਸ਼ੀਲ
ਨੇੜੇ ਬੱਸ ਅੱਡਾ,
(ਟਾਂਗਾ ਸਟੈਂਡ ਦੇ ਨਾਲ)
ਲੁਧਿਆਣਾ (ਪੰਜਾਬ)
ਫੋਨ : 0161 425961

**ਚੰਦੇ :**
ਲਾਈਫ : 500 ਰੁਪਏ
ਸਲਾਨਾ : 50 ਰੁਪਏ
ਵਿਦੇਸ਼ : 6 ਪੌਂਡ ਜਾਂ
10 ਡਾਲਰ (ਅਮਰੀਕਨ)

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਗੋਂਦਾਰਾ ਨੇ ਵੈਕ ਕੰਮਿਊਟਰ-239181 ਤੋਂ ਕੰਪੋਜਿੰਗ ਅਤੇ ਵਾਈਟ ਕ੍ਰਾਸ ਪ੍ਰਿਟਰਜ਼ ਤੋਂ ਪ੍ਰਿੰਟ ਕਰਵਾ ਕੇ ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜੀਨ ਡਾਇਰੈਕਟਰ ਸਿਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ. 4/93 ਐਡੀਟਰ (ਪੰਜਾਬ) ਚੰਡੀਗੜ੍ਹ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

**ਵਿਦੇਸ਼ੀਆਂ ਲਈ ਸੂਚਨਾ**
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ/ਸਹਾਇਤਾ ਭੇਜਣ ਵਾਲੇ ਮਿੱਤਰ ਚੈੱਕ/ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੁਧਿਆਣਾ ਲਿਖ ਕੇ ਭੇਜਣ।


## ਸੰਪਾਦਕੀ

ਪਿਛਲੇ ਦਿਨੀਂ ਖੰਨੇ ਨੇੜੇ ਭਿਆਨਕ ਰੇਲ-ਹਾਦਸਾ ਹੋਇਆ ਜਿਸ ਵਿਚ ਸੈਂਕੜੇ ਕੀਮਤੀ ਜਾਨਾਂ ਖਤਮ ਹੋ ਗਈਆਂ ਅਤੇ ਸੈਂਕੜੇ ਲੋਕ ਗੰਭੀਰ ਰੂਪ ਵਿਚ ਫੱਟੜ ਹੋਏ। ਅਦਾਰਾ ਤਰਕਸ਼ੀਲ ਇਸ ਭਿਆਨਕ ਦੁਖਾਤ ਤੇ ਦੁੱਖ ਦਾ ਪ੍ਰਗਟਾਵਾ ਕਰਦਾ ਹੈ ਅਤੇ ਮ੍ਰਿਤਕ ਤੇ ਫੱਟੜਾਂ ਦੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦਾ ਹੈ। ਅਜਿਹੇ ਰੇਲ ਹਾਦਸੇ ਸਾਨੂੰ ਸੋਚਣ ਲਈ ਮਜ਼ਬੂਰ ਕਰਦੇ ਹਨ ਕਿ ਕੀ ਅਜਿਹੇ ਭਿਆਨਕ ਰੇਲ ਹਾਦਸੇ ਹੋਣੇ ਅੱਟਲ ਹਨ ਜਾਂ ਟਾਲੇ ਜਾ ਸਕਦੇ ਹਨ। ਇਸ ਸਬੰਧੀ ਸਮੁੱਚੇ ਸੰਸਾਰ ਵਿਚ ਦੋ ਦ੍ਰਿਸ਼ਟੀਕੋਣ ਮਿਲਦੇ ਹਨ, ਇੱਕ ਦ੍ਰਿਸ਼ਟੀਕੋਣ ਅਨੁਸਾਰ ਇਹ ਸਭ ਕੁਝ ਪ੍ਰਮਾਤਮਾ ਦੀ ਮਰਜੀ ਅਨੁਸਾਰ, ਉਸਦੇ ਭਾਣੇ ਵਿਚ ਹੁੰਦਾ ਹੈ, ਇਸ ਸੰਬੰਧੀ ਮਨੁੱਖ ਕੁਝ ਨਹੀਂ ਕਰ ਸਕਦਾ, ਜੋ ਹੋਣਾ ਹੈ ਉਹ ਹੋ ਕੇ ਰਹਿਣਾ ਹੈ। ਵਿਧਮਾਤਾ ਦੇ ਜਿਵੇ ਅੱਖਰ ਲਿਖੇ ਹਨ ਉਵੇਂ ਹੀ ਹੋਣਾ ਹੈ। ਇਹ ਸਭ ਕਿਸਮਤ ਦਾ ਚੱਕਰ ਹੈ, ਭਾਗਾਂ ਦੀ ਖੇਡ ਅਨੁਸਾਰ ਹੀ ਮੌਤ ਦਾ ਦਿਨ ਨੀਯਤ ਹੈ। ਇਸ ਦ੍ਰਿਸ਼ਟੀਕੋਣ ਅਨੁਸਾਰ ਮਨੁੱਖ ਅਜਿਹੀ ਘਟਨਾਵਾਂ ਅੱਗੇ ਬੇਬੱਸ ਹੈ। ਇਸ ਲਈ ਇਨ੍ਹਾਂ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ। ਗੱਡੀ ਦੀ ਹੁੱਕ ਟੁਟਣੀ, ਟਰੈਕ ਦਾ ਖਰਾਬ ਹੋਣਾ ਜਾਂ ਡਰਾਈਵਰ ਤੱਕ ਸਹੀ ਸੁਨੇਹਾ ਸਮੇਂ ਸਿਰ ਨਾ ਪੁਜ ਸਕਣਾ, ਇਸ ਦੁਖਾਂਤ ਦੇ ਕਾਰਨ ਨਹੀਂ 'ਰੱਬੀ' ਬਹਾਨੇ ਹਨ। ਇਸਦੇ ਉਲਟ ਦੂਜੇ ਦ੍ਰਿਸ਼ਟੀਕੋਣ ਅਨੁਸਾਰ ਅਜਿਹੇ ਹਾਦਸੇ ਕਿਸੇ ਤਕਨੀਕੀ ਨੁਕਸ ਜਾਂ ਮਨੁੱਖੀ ਗਲਤੀ ਕਾਰਨ ਵਾਪਰਦੇ ਹਨ, ਇਸ ਲਈ ਇਹ ਟਾਲੇ ਜਾ ਸਕਦੇ ਹਨ। ਮਨੁੱਖ ਨੂੰ ਇਹ ਤਕਨੀਕੀ ਨੁਕਸ ਦੂਰ ਕਰਨ ਅਤੇ ਮਨੁੱਖੀ ਗਲਤੀਆਂ ਘਟਾਉਣ ਲਈ ਜਾਂ ਬਿਲਕੁਲ ਜ਼ੀਰੋ ਡਿਗਰੀ ਤੇ ਲੈ ਜਾਣ ਲਈ ਨਿਰੰਤਰ ਯਤਨ ਕਰਨੇ ਚਾਹੀਦੇ ਹਨ। ਅਜਿਹੇ ਹਾਦਸਿਆਂ ਨੂੰ ਰੱਬੀ ਭਾਣਾ ਮੰਨਣ ਦੀ ਥਾਂ ਤੇ ਇਸਦੇ ਅਸਲੀ ਕਾਰਨ ਸਾਹਮਣੇ ਲਿਆਉਣੇ ਚਾਹੀਦੇ ਹਨ ਤਾਂ ਜੋ ਭਵਿੱਖ ਵਿਚ ਅਜਿਹੇ ਦੁਖਾਂਤ ਵਾਪਰਨ ਤੋਂ ਟਾਲੇ ਜਾ ਸਕਣ। ਅਜਿਹੇ ਦੁਖਾਂਤ ਜੇ ਵਾਪਰ ਜਾਣ ਤਾਂ ਉਸ ਸਮੇਂ ਮਨੁੱਖ ਦਾ ਕੀ ਫ਼ਰਜ ਬਣਦਾ ਹੈ, ਇਹ ਸਭ ਕੁਝ ਖੰਨੇ ਇਲਾਕੇ ਦੇ ਲੋਕਾਂ ਨੇ ਅਮਲੀ ਰੂਪ ਵਿਚ ਕਰਕੇ ਦਿਖਾ ਦਿੱਤਾ ਹੈ। ਖੰਨੇ ਇਲਾਕੇ ਦੇ ਲੋਕਾਂ ਨੇ ਜਿਵੇਂ ਹਾਦਸਾ ਗ੍ਰਸਤ ਲੋਕਾਂ ਦੀ ਮਦਦ ਕੀਤੀ ਉਸਦੀ ਭਰਪੂਰ ਸ਼ਲਾਘਾ ਕਰਨੀ ਚਾਹੀਦੀ ਹੈ। ਵਿਚਾਰਧਾਰਕ ਪੱਖ ਤੋਂ ਇਹ ਹਾਦਸਾ ਕੁਝ ਸਬਕ ਦਿੰਦਾ ਹੈ ਕਿ ਮਨੁੱਖ ਦੀ ਕਿਸਮਤ ਭਾਵ ਭਵਿੱਖ ਵਿਚ ਕੀ ਹੋਣਾ ਹੈ ਇਹ ਕਿਸੇ 'ਵਿਧਾਤਾ' ਨੇ ਨਹੀਂ ਲਿਖੀ ਸਗੋਂ ਇਹ ਕੁਝ ਪ੍ਰਬੰਧ ਜਾਂ ਵਿਅਕਤੀਆਂ ਦੇ ਹੱਥ ਵਿਚ ਹੈ। ਇਹ ਹਾਦਸਾ ਕਈ ਪ੍ਰਸ਼ਨ ਖੜੇ ਕਰਦਾ ਹੈ ਕਿ ਕੀ ਇਹ ਸਾਰੇ ਮ੍ਰਿਤਕਾ ਦੇ ਹੱਥਾਂ ਦੀਆਂ ਰੇਖਾਵਾਂ ਇਕੋ ਜਿਹੀਆਂ ਸਨ, ਕੀ ਸਾਰਿਆਂ ਦੀ ਰਾਸ਼ੀ ਵਿਚ ਸਫਰ 'ਅਸ਼ੁੱਭ' ਲਿਖਿਆ ਹੋਇਆ ਸੀ। ਕੀ ਸਾਰਿਆ ਦਾ ਰਸਤਾ ਬਿੱਲੀ ਨੇ ਕੱਟਿਆ ਸੀ। ਕੀ ਸਾਰਿਆ ਨੂੰ ਖਾਲੀ ਟੋਕਰਾ ਮੱਥੇ ਲੱਗਿਆ ਸੀ। ਕੀ ਸਾਰਿਆਂ ਨੂੰ ਪਿਛੋਂ ਵਾਜ ਵੱਜੀ ਸੀ। ਕੀ ਸਾਰਿਆਂ ਦੇ ਘਰੋਂ ਨਿਕਲਣ ਸਮੇਂ ਨਿੱਛ ਆਈ ਸੀ। ਤੁਸੀਂ ਜਾਣਦੇ ਹੋ ਕਿ ਅਜਿਹਾ ਕੁਝ ਨਹੀਂ ਹੋਇਆ। ਜੇ ਜੋਤਸ਼ੀਆਂ ਕੋਲ ਕੋਈ ਭਵਿੱਖ ਕਰਨ ਦੀ ਤਾਕਤ ਹੈ ਤਾਂ ਉਨ੍ਹਾਂ ਨੇ ਇਹ ਭਵਿੱਖ ਬਾਣੀ ਕਿਉਂ ਨਾ ਕੀਤੀ। ਤਰਕਸ਼ੀਲ ਪਾਠਕ ਜਾਣਦੇ ਹਨ ਕਿ ਇਹ ਸਭ ਫਜ਼ੂਲ ਗੱਲਾਂ ਹਨ। ਅਜਿਹੇ ਹਾਦਸਿਆਂ ਵਾਪਰਨ ਸਮੇਂ ਅਜਿਹੀਆਂ ਗੱਲਾਂ ਕਰਨੀਆਂ ਸ਼ੋਭਾ ਨਹੀਂ ਦਿੰਦੀਆਂ। ਪ੍ਰੰਤੂ ਅਜਿਹੇ ਹਾਦਸਿਆਂ ਨੂੰ 'ਰੱਬੀ ਭਾਣੇ' ਦੇ ਖਾਤੇ ਪਾਉਣਾ ਮਨੁੱਖੀ ਜਿੰਦਗੀਆਂ 'ਚੋਂ ਹੋਏ ਘਾਣ ਨੂੰ 'ਮਿੱਟੀ ਘਟੇ' ਰੋਲਣਾ ਹੈ। ਲੋੜ ਹੈ ਅੱਜ ਉਨ੍ਹਾਂ ਸਾਰੇ ਕਾਰਨਾਂ ਦੀ ਨਿਰਪੱਖ ਵਿਗਿਆਨਕ ਢੰਗ ਨਾਲ ਜਾਂਚ ਕੀਤੀ ਜਾਵੇ ਕਿ ਟਰੈਕ ਵਿਚ ਗੜਬੜੀ ਸੀ ਜਾਂ ਹੁੱਕ ਟੁੱਟਣ ਕਰਕੇ ਇਹ ਹਾਦਸਾ ਵਾਪਰਿਆ। ਹਾਦਸੇ ਤੋਂ ਬਾਅਦ ਤੁਰੰਤ ਜਾਣਕਾਰੀ ਮਹੁਈਆਂ ਕਿਉਂ ਨਾ ਹੋ ਸਕੀ। ਅਜਿਹੀ ਜਾਂਚ ਦਾ ਮੰਤਵ ਕਿਸੇ ਵਿਅਕਤੀ ਵਿਸ਼ੇਸ਼ ਨੂੰ ਸਜ਼ਾ ਦੇਣ ਤੱਕ ਸੀਮਤ ਨਾ ਹੋਵੇ ਸਗੋ ਉਸਦਾ ਅਸਲੀ ਮੰਤਵ ਭਵਿੱਖ ਵਿਚ ਅਜਿਹੇ ਹਾਦਸੇ ਨਾ ਹੋਣ ਲਈ ਅਗਾਊ ਪੇਸ਼ ਬੰਦੀਆਂ ਹੋਣ। ਮਨੁੱਖ ਦੀ ਅੱਜ ਤੱਕ ਦੀ ਪ੍ਰਗਤੀ ਬੀਤੇ ਦੀਆਂ ਗਲਤੀਆਂ ਤੋਂ ਸਬਕ ਸਿਖਣ ਦੀ ਹੈ। ਮ੍ਰਿਤਕਾਂ ਨੂੰ ਸੱਚੀ ਸਰਧਾਂਜਲੀ ਇਹੀ ਹੋਵੇਗੀ ਕਿ ਭਵਿੱਖ ਵਿਚ ਅਜਿਹੇ ਹਾਦਸੇ ਵਾਪਰਨ ਤੋਂ ਰੋਕਣ ਲਈ ਠੋਸ ਕਦਮ ਉਠਾਏ ਜਾਣ। ਇਸ ਹਾਦਸੇ ਨੂੰ ਭੁਲਾਉਣ ਦੀ ਥਾਂਵੇ ਉਦੋਂ ਤੱਕ ਯਾਦ ਰੱਖਣ ਦੀ ਜ਼ਰੂਰਤ ਹੈ ਜਦੋਂ ਤੱਕ ਅਜਿਹੇ ਹਾਦਸਿਆਂ ਨੂੰ ਜੀਰੋ ਤੱਕ ਨਹੀਂ ਲੈ ਆਉਂਦੇ।

# ਕਮਿਊਨਿਸਟਾਂ ਦੇ ਲੋਕ-ਪੱਖੀ ਬਿੰਬ ਨੇ ਮੈਨੂੰ ਨਾਸਤਿਕ ਬਣਾਇਆ

-ਪ੍ਰ. ਸਿਰਜਣਾ

*ਡਾ. ਰਘਬੀਰ ਸਿੰਘ ਨੇ ਨਾਂ ਨਾਲ ਸਿਰਜਣਾ ਸ਼ਬਦ ਅਨਿਖੜ ਰੂਪ ਵਿਚ ਜੁੜਿਆ ਹੋਇਆ ਹੈ। ਉਹ ਪ੍ਰਸਿੱਧ ਪੰਜਾਬੀ ਤ੍ਰੈਮਾਸਿਕ ਮੈਗਜ਼ੀਨ 'ਸਿਰਜਣਾ' ਦੇ ਸੰਪਾਦਕ ਹਨ। ਇਸ ਮੈਗਜ਼ੀਨ ਨੇ ਪ੍ਰਗਤੀਵਾਦ ਸਾਹਿਤ ਸਿਰਜਣਾ ਅਤੇ ਆਲੋਚਨਾ ਵਿਚ ਅਹਿਮ ਯੋਗਦਾਨ ਪਾਇਆ ਹੈ। ਡਾ. ਰਘਬੀਰ ਸਿੰਘ ਸਿਰਜਣਾ ਜੀ ਨੇ ਆਪਣੀ ਮਾਰਕਸਵਾਦੀ ਆਲੋਚਨਾ ਦ੍ਰਿਸ਼ਟੀ ਨਾਲ ਪੰਜਾਬੀ ਸਾਹਿਤ ਆਲੋਚਨਾ ਕੀਤੀ ਹੈ। ਉਨ੍ਹਾਂ ਦੀਆਂ ਕਈ ਪੁਸਤਕਾਂ ਅਤੇ ਖੋਜ ਪੱਤਰ ਪੰਜਾਬੀ ਪਾਠਕਾਂ ਤੱਕ ਪੁੱਜੇ ਹੋਏ ਹਨ। ਅੱਜ ਕੱਲ੍ਹ ਉਹ ਪੰਜਾਬੀ ਵਿਭਾਗ, ਪੰਜਾਬੀ ਯੂਨਿਵਰਸਿਟੀ ਪਟਿਆਲਾ ਵਿਚ ਪ੍ਰੋਫੈਸਰ ਵਜੋਂ ਕੰਮ ਕਰ ਰਹੇ ਹਨ। ਪੇਸ਼ ਹੈ ਉਨ੍ਹਾਂ ਨਾਲ ਤਰਕਸ਼ੀਲ ਦੇ ਮੁੱਖ ਸੰਪਾਦਕ ਰਜਿੰਦਰ ਪਾਲ ਸਿੰਘ ਵੱਲੋਂ ਕੀਤੀ ਮੁਲਾਕਾਤ।*
*-ਅਦਾਰਾ*

? ਸਿਰਜਣਾ ਸਾਹਿਬ ਤੁਸੀਂ ਮਾਰਕਸਵਾਦੀ ਸਾਹਿਤ ਚਿੰਤਕ ਹੋ। ਤੁਸੀਂ ਦਵੰਦਆਤਮਿਕ-ਪਦਾਰਥਵਾਦੀ ਵਿਚਾਰਧਾਰਾ ਦੇ ਪੱਖੀ ਹੋ। ਇਸ ਦਾਰਸ਼ਨਿਕ ਪ੍ਰਣਾਲੀ ਅਨੁਸਾਰ 'ਰੱਬ ਨੇ ਮਨੁੱਖ ਨੂੰ ਨਹੀਂ ਬਣਾਇਆ, ਸਗੋਂ ਰੱਬ ਮਨੁੱਖ ਦੀ ਘਾੜਤ ਹੈ'। ਇਸਦਾ ਸਿੱਧਾ ਅਰਥ ਕਥਿਤ ਰੱਬ ਤੋਂ ਮੁਨਕਰ ਹੋਣ ਦਾ ਬਣਦਾ ਹੈ। ਤੁਹਾਡੇ ਤੇ ਜਦੋਂ ਅਜਿਹੇ ਵਿਚਾਰ ਹਾਵੀ ਹੋਏ ਉਹ ਕਿਹੜਾ ਮੌਕਾ ਸੀ ਕਿਸ ਵਿਅਕਤੀ ਜਾਂ ਪੁਸਤਕ ਦਾ ਅਸਰ ਸੀ? ਤੁਸੀਂ ਪਹਿਲੀ ਵੇਰ ਕਿਵੇਂ ਮਹਿਸੂਸ ਕੀਤਾ?

\- ਅਸਲ ਵਿੱਚ ਮਾਨਸਿਕ ਤਬਦੀਲੀ ਸਹਿਜ ਰੂਪ ਵਿਚ ਆਉਂਦੀ ਹੈ ਕਿਸੇ ਇਕ ਪੁਸਤਕ ਜਾਂ ਘਟਨਾ ਨਾਲ ਜੋੜਨਾ ਤਰਕਸੰਗਤ ਨਹੀਂ ਹੋਵੇਗਾ। ਪਰ ਫੇਰ ਵੀ ਜਿਥੋਂ ਤੱਕ ਘਟਨਾ ਦਾ ਸੰਬੰਧ ਹੈ, ਮੈਨੂੰ ਯਾਦ ਹੈ ਕਿ ਸਾਡੇ ਇਲਾਕੇ ਵਿਚ ਪੰਜਾਹਵਿਆਂ ਅੰਦਰ ਕਮਿਊਨਿਸਟ ਲਹਿਰ ਦਾ ਬੜਾ ਅਸਰ ਰਸੂਖ ਸੀ। ਸਾਡੇ ਇਲਾਕੇ ਦੇ ਹੋਰ ਲੋਕਾਂ ਵਾਂਗ ਮੇਰੇ ਮਨ ਵਿਚ ਵੀ ਕਮਿਊਨਿਸਟਾਂ ਦੇ ਕਿਰਦਾਰ ਪ੍ਰਤੀ ਸਤਿਕਾਰ ਸੀ ਕਿ ਇਹ ਬੰਦੇ ਲੋਕਾਂ ਖਾਤਰ ਸਰਕਾਰ ਨਾਲ ਟੱਕਰ ਲੈਂਦੇ ਹਨ, ਹੱਕ-ਸੱਚ ਤੇ ਖੜ੍ਹਦੇ ਹਨ, ਸਮਾਜ ਨੂੰ ਚੰਗੇ ਪਾਸੇ ਲੈ ਜਾਣ ਲਈ ਤਤਪਰ ਹਨ ਕਮਿਊਨਿਸਟਾਂ ਬਾਰੇ ਇਕ ਗੱਲ ਇਹ ਵੀ ਆਖੀ ਜਾਂਦੀ ਸੀ ਕਿ ਇਹ ਰੱਬ ਤੋਂ ਮੁਨਕਰ ਹੈਨ, ਇਹ ਗੱਲ ਵਿਰੋਧੀ ਵਧੇਰੇ ਜ਼ੋਰ ਨਾਲ ਪ੍ਰਚਾਰਦੇ ਸਨ ਤਾਂ ਜੋ ਸਧਾਰਣ ਲੋਕ ਜੋ ਧਰਮ ਨੂੰ ਮੰਨਦੇ ਹਨ, ਉਨ੍ਹਾਂ ਤੋਂ ਕਮਿਊਨਿਸਟਾਂ ਨੂੰ ਦੂਰ ਕੀਤਾ ਜਾ ਸਕੇ। ਉਸ ਸਮੇਂ ਪਿੰਡਾਂ ਵਿਚ ਕਮਿਊਨਿਸਟ ਵਰਕਰ ਆਮ ਘੁੰਮਿਆ ਕਰਦੇ ਸਨ। ਲੋਕਾਂ ਵਿਚ ਉਨ੍ਹਾਂ ਦੀ ਪਛਾਣ ਹੁੰਦੀ ਸੀ ਕਿ ਜੇ ਕਿਸੇ ਕਿਸਮ ਦੀ ਮੱਦਦ ਦੀ ਲੋੜ ਹੋਵੇ ਤਾਂ ਉਨ੍ਹਾਂ ਤੋਂ ਲਈ ਜਾ ਸਕਦੀ ਸੀ। ਇਸੇ ਸਮੇਂ ਸਾਡੇ ਨਾਲ ਸਕੂਲ ਵਿਚ ਇਕ ਘਟਨਾ ਵਾਪਰ ਗਈ ਕਿ ਅਸੀਂ ਕੁਝ ਮੁੰਡਿਆ ਨੇ ਰਲਕੇ ਆਈ. ਸੀ. ਨੰਦਾ ਦਾ ਨਾਟਕ 'ਜਿੰਨ' ਤਿਆਰ ਕਰ ਲਿਆ। ਅਸੀਂ ਇਸਦੀ ਹੈਡਮਾਸਟਰ ਸਾਹਿਬ ਤੋਂ ਮਨਜ਼ੂਰੀ ਨਹੀਂ ਲਈ ਸੀ ਸਿੱਟੇ ਵਜੋਂ ਉਹ ਗੁੱਸੇ ਹੋ ਗਏ ਅਤੇ ਉਨ੍ਹਾਂ ਨਾਟਕ ਖੇਡਣ ਤੇ ਰੋਕ ਲਾ ਦਿਤੀ। ਅਸੀਂ ਇਸ ਸੰਬੰਧ ਵਿਚ ਕਮਿਊਨਿਸਟ ਵਰਕਰ ਨਾਲ ਗੱਲ ਕਰਨੀ ਯੋਗ ਸਮਝੀ, ਉਸਨੇ ਸਾਨੂੰ ਸਮਝਾਇਆ ਕਿ ਤੁਸੀਂ ਨਾਟਕ ਖੇਡ ਸਕਦੇ ਹੋ ਤੁਹਾਨੂੰ ਨਾਟਕ ਅਵੱਸ਼ ਖੇਡਣਾ ਚਾਹੀਦਾ ਹੈ ਪਰ ਹੈਡਮਾਸਟਰ ਸਾਹਿਬ ਤੋਂ ਮਨਜ਼ੂਰੀ ਲੈ ਲੈਣੀ ਸੀ। ਖੈਰ ਅਸਲੀ ਗੱਲ ਇਹ ਕਿ ਨਾਟਕ ਖੇਡਿਆ ਗਿਆ। ਹੈਡਮਾਸਟਰ ਸਾਹਿਬ ਵੀ ਖੁਸ਼ ਹੋ ਗਏ। ਕਾਮਰੇਡ ਹੋਰੀ ਵੀ ਆਏ। ਇਥੋਂ ਹੀ ਉਨ੍ਹਾਂ ਨਾਲ ਵਾਹ ਪੈ ਗਿਆ। ਉਨ੍ਹਾਂ ਤੋਂ ਲੈ ਕੇ ਸਾਹਿਤ ਪੜ੍ਹਨਾ ਸ਼ੁਰੂ ਕਰ ਦਿੱਤਾ। 'ਅਫਲਾਤੂਨ ਤੋਂ ਲੈਨਿਨ ਤੱਕ" ਮਾਰਕਸਵਾਦੀ ਕੀ ਹੈ? ਵਰਗੀਆਂ ਮੁੱਢਲੀਆਂ ਪੁਸਤਕਾਂ ਉਦੋਂ ਹੀ ਪੜ੍ਹੀਆਂ। ਇਹ ਬੜੀ ਦਿਲਚਸਪ ਵਿਰੋਧਾਭਾਸ ਹੈ ਕਿ ਮੈਂ ਖਾਲਸਾ ਸਕੂਲ ਵਿਚ ਪੜ੍ਹਿਆ ਹਾਂ, ਮੇਰੇ ਕੋਲ ਧਾਰਮਿਕ ਪ੍ਰੀਖਿਆ ਦਾ ਵਜੀਫ਼ਾ ਵੀ ਸੀ। ਮੇਰੇ ਬਦਲੇ ਵਿਚਾਰਾਂ ਨੇ ਮੇਰੇ ਕੁਝ ਅਧਿਆਪਕਾਂ ਨੂੰ ਨਿਰਾਸ਼ ਵੀ ਕੀਤਾ। ਮੈਨੂੰ ਲੱਗਦਾ ਹੈ ਕਿ ਕਮਿਊਨਿਸਟ ਵਰਕਰਾਂ ਦੇ ਲੋਕ ਪੱਖੀ ਚੰਗੇ ਬਿੰਬ ਨੇ ਮੈਨੂੰ ਆਪਣੇ ਵੱਲ ਖਿੱਚ ਲਿਆ। ਹੌਲੀ ਹੌਲੀ ਸਿਧਾਂਤਕ ਸਪਸ਼ਟਤਾ ਵੀ ਆਉਂਦੀ ਗਈ।

? ਜਦੋਂ ਤੁਸੀਂ ਧਰਮ ਬਾਰੇ ਕਿੰਤੂ-ਪ੍ਰੰਤੂ ਕਰਨਾ ਸ਼ੁਰੂ ਕੀਤਾ ਤਾਂ ਘਰ-ਪਰਿਵਾਰ ਵੱਲੋਂ ਵੀ ਕੋਈ ਵਿਰੋਧ ਹੋਇਆ।

\- ਨਹੀਂ! ਜਿਵੇਂ ਮੈਂ ਪਹਿਲਾ ਕਿਹਾ ਹੈ ਕਿ ਕੁਝ ਅਧਿਆਪਕਾਂ ਨੂੰ ਨਿਰਾਸ਼ਤਾ ਜ਼ਰੂਰ ਹੋਈ ਪਰ ਪਰਿਵਾਰ ਵੱਲੋਂ ਕੋਈ ਵੱਡਾ ਵਿਰੋਧ ਨਹੀਂ ਹੋਇਆ ਸ਼ਾਇਦ ਇਸਦਾ ਕਾਰਨ ਇਹ ਸੀ ਕਿ ਮੈਂ ਪੜ੍ਹਨ-ਲਿਖਣ ਵਿਚ ਹੁਸ਼ਿਆਰ ਸਾਂ ਅਤੇ ਘਰਦੇ ਮੇਰੀ ਪੜ੍ਹਾਈ-ਲਿਖਾਈ ਵਾਲੀ ਲਿਆਕਤ ਦੀ ਕਦਰ ਕਰਦੇ ਸਨ। ਸਾਡੇ ਇਲਾਕੇ ਵਿਚ ਵੀ ਕਮਿਊਨਿਸਟਾਂ ਦਾ ਸਤਿਕਾਰ ਸੀ। ਇਸ ਕਰਕੇ ਮੇਰੇ ਅਗਾਹਵਧੂ ਵਿਚਾਰਾਂ ਅਤੇ ਆਗੂਪੁਣੇ ਨੂੰ ਬੁਰਾ ਨਹੀਂ ਸਮਝਿਆ ਗਿਆ। ਮੈਨੂੰ 'ਆਪਣੀ ਮਾਂ' ਅਤੇ ਗੋਰਕੀ ਦੇ ਨਾਵਲ 'ਮਾਂ' ਦੀ 'ਮਾਂ-ਪਾਤਰ' ਵਿਚ ਸਾਂਝ ਲੱਭਦੀ ਸੀ। ਮੇਰੇ ਮਾਤਾ ਜੀ ਮੇਰੀਆਂ ਹੋਰ ਅਗਾਂਹਵਧੂ ਕਾਰਵਾਈਆਂ ਤੇ ਤਾਂ ਖੁਸ਼ੀ ਮਨਾਉਂਦੇ ਸੀ ਪਰ ਰੱਬ ਵਾਲੇ ਮਾਮਲੇ ਵਿਚ ਥੋੜਾ ਵਰਜਦੇ ਸੀ। ਪਰ ਇਹ ਵਰਜਣਾ ਥੋੜ੍ਹੀ ਹੀ ਸੀ।

? ਸਾਡੇ ਸਮਾਜ ਦਾ ਬਹੁਤਾ ਕਾਰਵਿਹਾਰ ਰਸਮਾਂ ਨਾਲ ਬੱਝਾ ਹੋਇਆ ਹੈ, ਤੁਸੀਂ ਉਨ੍ਹਾਂ ਨੂੰ ਕਰਦੇ ਹੋ ਜਾਂ ਨਹੀਂ ਅਤੇ ਜੇ ਕਰਦੇ ਹੋ ਤਾਂ ਤੁਹਾਡੇ ਮਨ ਵਿਚ ਕਿਹੋ ਜਿਹੇ ਖਿਆਲ ਆਉਂਦੇ ਹਨ।

\- ਮੈਨੂੰ ਧਾਰਮਿਕ ਰਸਮਾਂ ਵਿਚ ਕੋਈ ਵਿਸ਼ਵਾਸ ਜਾਂ ਰੁਚੀ ਨਹੀਂ ਹੈ। ਪ੍ਰੰਤੂ ਜੇ ਰਿਸ਼ਤੇਦਾਰਾਂ ਨੂੰ ਕਿਸੇ ਰਸਮਾਂ ਵਿਚ ਖੁਸ਼ੀ ਮਿਲਦੀ ਹੋਵੇ ਤਾਂ ਮੈਂ ਬਹੁਤਾ ਕੱਟੜ ਵੀ ਨਹੀਂ ਹਾਂ ਕਿਉਂਕਿ ਮੈਂ ਰਸਮਾਂ ਨੂੰ ਸਮਾਜਿਕ-ਸਭਿਆਚਾਰ ਦਾ ਹਿੱਸਾ ਸਮਝਦਾ ਹਾਂ। ਪਰ ਜੇ ਕੋਈ ਰਸਮ ਬਿਲਕੁਲ ਹੀ ਅਤਾਰਕਿਕ ਅਤੇ ਅਣਮਨੁੱਖੀ ਜਾਪੇ ਤਾਂ ਉਸਦਾ ਵਿਰੋਧ ਵੀ ਕਰਦਾ ਹੈ। ਰਸਮ ਪਿਛੇ ਕੰਮ ਕਰਦੀ ਭਾਵਨਾ ਵੀ ਧਿਆਨ ਵਿਚ ਰੱਖਣ ਦੀ ਲੋੜ ਹੁੰਦੀ ਹੈ। ਜਿਵੇਂ ਸਾਡੇ ਪਿਤਾ ਜੀ ਦੀ ਮੌਤ ਲੁਧਿਆਣੇ ਹੋਈ ਅਸੀਂ ਉਥੇ ਹੀ ਵੱਡੇ ਭਰਾ ਕੋਲ ਹੀ ਸੰਸਕਾਰ ਕਰਕੇ ਭੋਗ ਪਾ ਦਿੱਤਾ। ਪਰ ਪਿੰਡ ਵਾਲਿਆਂ ਨੇ ਇਸ ਦਾ ਬੁਰਾ ਮਨਾਇਆ ਕਿ ਪਿੰਡ ਵੀ ਭੋਗ ਪਾਉਣਾ ਚਾਹੀਦਾ ਸੀ। ਮੈਂ ਤਾਂ ਅਜਿਹੀਆਂ ਸਾਰੀਆਂ ਰਸਮਾਂ ਦਾ ਹੀ ਵਿਰੋਧੀ ਹਾਂ ਪਰ ਭਾਈਚਾਰਕ ਪੱਧਰ ਤੇ ਇਹ ਤਸੱਲੀਭਰੇ ਮਾਣ ਵਾਲੀ ਗੱਲ ਸੀ ਕਿ ਪਿੰਡ ਵਾਲੇ ਸਾਨੂੰ ਐਨਾ ਆਪਣਾ ਸਮਝਦੇ ਸਨ। ਜੋ ਕਈ ਵਾਰ ਰਸਮ ਕੋਈ ਭਾਈਚਾਰਕ ਅਰਥ ਰਖਦੀ ਹੋਣ ਕਰਕੇ ਕਰਨੀ ਵੀ ਪੈ ਸਕਦੀ ਹੈ ਪਰ ਮੈਂ ਅਜਿਹੇ ਆਡੰਬਰ ਤੋਂ ਗਰੇਜ਼ ਹੀ ਕਰਦਾ ਹਾਂ।

? ਜ਼ਿੰਦਗੀ ਵਿਚ ਹਰ ਵਿਅਕਤੀ ਨੂੰ ਨਿੱਜੀ ਮੁਸ਼ਕਲਾਂ ਆਉਂਦੀਆਂ ਹਨ, ਕੀ ਤੁਹਾਨੂੰ 'ਅਜਿਹੇ ਸਮੇਂ ਰੱਬ ਯਾਦ ਆਉਂਦਾ ਹੈ'? ਕੀ ਅਜਿਹੀ ਘੜੀ ਪੂਜਾ-ਪਾਠ ਕਰਨ ਨੂੰ ਜੀਅ ਕਰਦਾ ਹੈ?

\- ਬਿਲਕੁਲ ਪੂਜਾ ਪਾਠ ਨਹੀਂ ਕਰਦਾ ਸਗੋਂ ਮੈਨੂੰ ਤਾਂ ਕਈ ਵਾਰ ਇਹ ਸੁਣਕੇ ਹੈਰਾਨੀ ਹੁੰਦੀ ਹੈ ਕਿ ਹੀਰਾ ਸਿੰਘ ਦਰਦ ਵਰਗੇ ਪ੍ਰਸਿੱਧ ਵਿਅਕਤੀ ਮੁਸੀਬਤ ਸਮੇਂ ਪਾਠ ਕਰ ਲੈਂਦੇ ਸਨ। ਮੈਂ ਨਿੱਜੀ ਤੌਰ ਤੇ ਸੇਖੋਂ ਸਾਹਿਬ (ਸੰਤ ਸਿੰਘ ਸੇਖੋਂ) ਦੇ ਬਹੁਤ ਨਜ਼ਦੀਕ ਰਿਹਾ ਹਾਂ। ਉਹ ਆਖਦੇ ਹੁੰਦੇ ਸੀ ਕਿ ਮੈਂ ਡਰ ਸਮੇਂ ਚੋਪਈ ਸਾਹਿਬ ਦਾ ਪਾਠ ਕਰ ਲੈਂਦਾ ਹਾਂ। ਮੈਂ ਨਾ ਤਾਂ ਕਦੇ ਅਜਿਹਾ ਕੀਤਾ ਅਤੇ ਨਾ ਹੀ ਮੈਨੂੰ ਕਰਨ ਦੀ ਕੋਈ ਤੁਕ ਨਜ਼ਰ ਆਉਂਦੀ ਹੈ।

? ਫੇਰ ਤੁਸੀਂ ਅਜਿਹੇ ਸਮੇਂ ਕੀ ਕਰਦੇ ਹੋ।

\- ਮੈਂ ਮੁਸ਼ਕਲ ਸਮੇਂ ਕਿਸੇ ਦੋਸਤ-ਮਿੱਤਰ ਨਾਲ ਸਲਾਹ ਕਰ ਲੈਣੀ ਯੋਗ ਸਮਝਦਾ ਹਾਂ। ਅਕਸਰ ਮੈਂ ਆਪਣੇ ਮਿੱਤਰਾਂ ਨਾਲ ਮੁਸ਼ਕਲ ਸਾਂਝੀ ਕਰਕੇ ਰਾਹਤ ਮਹਿਸੂਸ ਕਰਦਾ ਹਾਂ।

? ਤੁਹਾਡੇ ਪਰਿਵਾਰ ਦਾ ਧਰਮ ਪ੍ਰਤੀ ਰਵਈਆਂ ਕਿਹੋ ਜਿਹਾ ਹੈ।

\- ਲਗਭਗ ਮੇਰੇ ਵਰਗਾ ਹੀ ਹੈ। ਮੇਰੀ ਪਤਨੀ ਸਮਾਜਿਕ ਤੌਰ ਤੇ ਕਦੇ ਕਦਾਈ ਧਾਰਮਿਕ ਸਥਾਨ ਤੇ ਜਾ ਆਉਂਦੀ ਹੈ। ਸ਼ਾਇਦ ਉਸਨੂੰ ਥੋੜ੍ਹੀ-ਬਹੁਤੀ ਮਾਨਸਿਕ ਸ਼ਾਂਤੀ ਵੀ ਮਿਲਦੀ ਹੋਵੇ ਕਿਉਂਕਿ ਧਰਮ ਬੁਨਿਆਦੀ ਤੌਰ ਤੇ ਕੁਦਰਤ ਅੱਗੇ ਮਾਨਵੀ ਬੇਬਸੀ ਵਿਚੋਂ ਪੈਦਾ ਹੋਇਆ ਹੈ। ਪਰ ਮੇਰੇ ਬੱਚਿਆਂ ਉੱਪਰ ਧਰਮ ਦਾ ਬਿਲਕੁਲ ਅਸਰ ਨਹੀਂ ਹੈ। ਸਾਡੇ ਘਰ ਵਿਚ ਨਾ ਤਾਂ ਕੋਈ ਧਰਮ ਨਾਲ ਸੰਬੰਧਿਤ ਤਸਵੀਰ ਹੈ ਅਤੇ ਨਾ ਹੀ ਕੋਈ ਹੋਰ ਪੂਜਾ-ਪਾਠ ਦਾ ਸਥਾਨ। ਮੈਨੂੰ ਯਾਦ ਹੈ ਕਿ ਇੱਕ ਵਾਰ ਹਿੰਦੀ ਦੇ ਪ੍ਰਸਿੱਧ ਕਵੀ ਵਿਕਲ ਸਾਡੇ ਘਰ ਆਏ ਤਾਂ ਉਨ੍ਹਾਂ ਨੇ ਸਾਡੀਆਂ ਬੱਚੀਆਂ ਨਾਲ ਗੱਲਬਾਤ ਕੀਤੀ ਤਾਂ ਉਸਨੂੰ ਡਾਢੀ ਹੈਰਾਨੀ ਹੋਈ ਕਿ ਬੱਚੇ ਵਿਗਿਆਨਕ ਵਿਚਾਰਾਂ ਨਾਲ ਪੂਰੀ ਤਰ੍ਹਾਂ ਲੈਸ ਹਨ। ਮੈਨੂੰ ਉਸ ਦਿਨ ਖੁਸ਼ੀ ਹੋਈ ਸੀ ਕਿ ਮੇਰੀ ਬੱਚਿਆ ਉਪਰ ਕੀਤੀ ਮਿਹਨਤ ਵਿਅਰਥ ਨਹੀਂ ਗਈ, ਸਗੋਂ ਸਹੀ ਅਰਥ ਲੱਗੀ ਹੈ।

? ਕਿਸਮਤ ਬਾਰੇ ਤੁਹਾਡਾ ਕੀ ਨਜਰੀਆਂ ਹੈ।

\- ਮੈਂ ਹਮੇਸ਼ਾਂ ਰੱਬ ਦੀ ਥਾਂਵੇਂ ਕੁਦਰਤ ਸ਼ਬਦ ਵਰਤਦਾ ਹਾਂ। ਕੁਦਰਤ ਵਿਚ ਇਤਫਾਕ ਦਾ ਸਿਧਾਂਤ ਕੰਮ ਕਰਦਾ ਹੈ। ਪ੍ਰੰਤੂ ਇਹ ਸਭ ਕੁਝ ਸੰਭਵ ਦੇ ਦਾਇਰੇ ਅੰਦਰ ਹੀ ਕੰਮ ਕਰਦਾ ਹੈ। ਮੈਨੂੰ ਨਹੀਂ ਲੱਗਦਾ ਕਿ ਮਨੁੱਖ ਦੀਆਂ ਪ੍ਰਾਪਤੀਆਂ-ਅਪ੍ਰਾਪਤੀਆਂ ਦਾ ਸੰਬੰਧ ਕਿਸੇ ਕਿਸਮਤ ਨਾਲ ਹੈ। ਕਿਸੇ ਗ੍ਰਹਿ ਜਾਂ ਹੋਰ ਚੀਜ਼ ਨਾਲ ਸੰਬੰਧ ਹੈ।

? ਤੁਸੀਂ ਕਦੇ ਕਿਸੇ ਨੂੰ ਹੱਥ ਦਿਖਾਇਆ।

\- ਮੈਨੂੰ ਹੱਥ-ਰੇਖਾ ਵੇਖਣ-ਵਿਖਾਉਣ ਦੇ ਪਾਖੰਡ ਵਿਚ ਭੋਰਾ ਵੀ ਯਕੀਨ ਨਹੀਂ ਹੈ! ਦਿਲਚਸਪ ਗੱਲ ਇਹ ਹੈ ਕਿ ਬਚਪਨ ਵਿਚ ਮੈਂ ਕਿਸੇ ਤੋਂ ਧਨ-ਰੇਖਾ ਬਾਰੇ ਸੁਣਕੇ ਹਥੇਲੀ ਤੇ ਬਲੇਡ ਨਾਲ ਰੇਖਾ ਡੂੰਘੀ ਉਕਰਨੀ ਸ਼ੁਰੂ ਕਰ ਦਿੱਤੀ ਸੀ। ਮੇਰਾ ਮੁੱਢ ਤੋਂ ਹੀ ਯਕੀਨ ਹੈ ਕਿ ਬੰਦਾ ਆਪਣੀ ਕਿਸਮਤ ਆਪ ਬਣਾ ਸਕਦਾ ਹੈ ਜੇ ਇਸ ਵਿਚ ਕੋਈ ਰੁਕਾਵਟ ਪੈਂਦੀ ਹੈ ਤਾਂ ਉਹ ਮਾੜੇ ਭ੍ਰਿਸ਼ਟ ਰਾਜ-ਪ੍ਰਬੰਧ ਕਾਰਨ ਹੈ।

? ਤੁਸੀਂ ਸਿਰਜਣਾ ਦੇ ਸੰਪਾਦਕ ਹੋ ਸਾਹਿਤ ਅਧਿਐਨ ਅਧਿਆਪਕ ਤੁਹਾਡਾ ਸ਼ੌਕ ਵੀ ਹੈ ਅਤੇ ਪੇਸ਼ਾ ਵੀ ਹੈ। ਤੁਹਾਡੇ ਖਿਆਲ ਅਨੁਸਾਰ ਮੱਧਕਾਲੀ ਸਾਹਿਤ, ਜਿਹੜਾ ਧਾਰਮਿਕ ਮੁਹਾਵਰੇ ਵਿਚ ਲਿਖਿਆ ਹੈ ਉਸਨੂੰ ਪੜ੍ਹਿਆ-ਪੜ੍ਹਾਇਆ ਜਾਣਾ ਚਾਹੀਦਾ ਹੈ?

\- ਮੱਧ ਕਾਲੀ ਨੂੰ ਮੇਰੀ ਜਾਚੇ ਨਵੇਂ ਸਮਕਾਲੀ ਦ੍ਰਿਸ਼ਟੀਕੋਣਾਂ ਅਨੁਸਾਰ ਪੜਤਾਲਣਾ ਚਾਹੀਦਾ ਹੈ।

? ਆਮ ਕਰਕੇ ਪ੍ਰਚਲਤ ਰਵਾਇਤਾਂ ਇਸ ਵਿਚ ਅੜਿੱਕਾ ਬਣਦੀਆਂ ਹਨ।

\- ਇਸੇ ਕਰਕੇ ਮੇਰੀ ਧਾਰਨਾ ਹੈ ਕਿ ਧਾਰਮਿਕ ਤੌਰ ਤੇ ਪਵਿੱਤਰ ਸਮਝੇ ਜਾਂਦੇ ਗ੍ਰੰਥਾ ਬਾਰੇ ਕੋਈ ਟਿਪਣੀ ਨਹੀਂ ਕਰਨੀ ਚਾਹੀਦੀ। ਜੇ ਠੀਕ ਬੋਲਿਆ ਧਾਰਮਿਕ ਲੋਕਾਂ ਨੂੰ ਪ੍ਰਵਾਨ ਨਹੀਂ ਹੈ ਤਾਂ ਸਾਨੂੰ ਗਲਤ ਬੋਲਕੇ ਪ੍ਰਵਾਨ ਪੈਣ ਦੀ ਥਾਂਵੇ ਚੁੱਪ ਰਹਿਣਾ ਚਾਹੀਦਾ ਹੈ ਵੈਸੇ ਵੀ ਸੰਸਾਰ ਪੱਧਰ ਤੇ ਧਾਰਮਿਕ ਪੁਸਤਕਾ ਭਾਵ ਸਕਰਿਪਚਰ ਤੇ ਅਕਾਦਮਿਕ ਟਿਪਣੀਆਂ ਨਹੀਂ ਕੀਤੀਆਂ ਜਾਂਦੀਆਂ।

? ਪੰਜਾਬੀ ਵਿਚ ਤੁਹਾਨੂੰ ਪਤਾ ਹੀ ਹੈ ਕਿ ਅਸੀਂ ਗੁਰਬਾਣੀ ਨੂੰ ਪਾਠਕ੍ਰਮ ਦਾ ਹਿੱਸਾ ਬਣਾਇਆ ਹੋਇਆ ਹੈ।

\- ਮੇਰੇ ਖਿਆਲ ਵਿਚ ਜੇ ਕੋਈ ਧਾਰਮਿਕ ਕਾਵਿ ਸਾਹਿਤ ਵਿਚ ਲਾਇਆ ਜਾਂਦਾ ਹੈ ਤਾਂ ਉਸਨੂੰ ਸਾਹਿਤ ਵਾਂਗ ਪੜ੍ਹਿਆ-ਸਮਝਿਆ ਜਾ ਸਕਦਾ ਹੈ!

? ਪ੍ਰਚਲਤ ਮੱਧਕਾਲੀ ਵਿਆਖਿਆ ਅਰਥਾਂ ਨੂੰ ਸੀਮਤ ਕਰਦੀ ਹੈ।

\- ਇਹ ਰੁਚੀ ਗਲਤ ਹੈ, ਪ੍ਰੰਤੂ ਨਵੇਂ ਅਰਥ ਕਰਨ ਦੀ ਹੋੜ ਵਿਚ ਮਨਮਰਜੀ ਦੇ ਅਰਥ ਵੀ ਨਹੀਂ ਕਰਨੇ ਚਾਹੀਦੇ ਜਿਵੇਂ ਕੁਝ ਮਾਰਕਸਵਾਦੀ ਵਿਦਵਾਨ ਵੀ ਗੁਰਬਾਣੀ ਨੂੰ ਸਮਕਾਲੀ ਮੁਹਾਵਰੇ ਵਿਚ ਢਾਲਦਿਆ ਭੁੱਲ ਜਾਂਦੇ ਹਨ ਕਿ ਉਸਦਾ ਪਿਛੋਕੜ ਅਧਿਆਤਮਿਕ ਹੈ। ਮੈਨੂੰ ਪ੍ਰੋ. ਕ੍ਰਿਸ਼ਨ ਸਿੰਘ ਦੀ ਥਾਂ ਤੇ ਪ੍ਰੋ. ਸੰਤ ਸਿੰਘ ਸੇਖੋਂ ਦਾ ਦ੍ਰਿਸ਼ਟੀਕੋਣ ਯਥਾਰਥਕ ਲਗਦਾ ਹੈ ਭਾਵ ਉਸ ਵਿਚ ਵੀ ਕਈ ਘਾਟਾਂ ਸਨ।

? ਆਧੁਨਿਕ ਸਾਹਿਤ ਵਿਚ ਪ੍ਰਗਤੀਵਾਦ ਦਾ ਜ਼ੋਰ ਰਿਹਾ ਹੈ, ਜਿਸ ਅਧੀਨ ਧਰਮ ਨੂੰ ਵਿਗਿਆਨਕ ਨਜਰੀਏ ਤੋਂ ਵਾਚਿਆ ਜਾਂਦਾ ਸੀ ਪਰ ਫੇਰ ਵੀ ਪਿਛਲੇ ਦਹਾਕਿਆਂ ਵਿਚ ਧਾਰਮਿਕ ਮ[illegible]ਦੀ ਲਹਿਰ ਕਿਉਂ ਉਠੀ?

– ਇਥੋਂ ਤਾਂ ਇਹੀ ਸਿੱਧ ਹੁੰਦਾ ਹੈ ਕਿ ਸਾਰੇ ਸਾਹਿਤ ਦੀ ਆਮ ਬੰਦੇ ਤੱਕ ਰਸਾਈ ਨਹੀਂ ਸੀ। ਸਾਹਿਤ ਆਮ ਲੋਕਾਂ ਤੱਕ ਪੁਜਿਆ ਹੀ ਨਹੀਂ। ਇਹ ਸੰਭਵ ਹੀ ਨਹੀਂ ਕਿ ਨਾਨਕ ਸਿੰਘ ਜਾਂ ਗੁਰਬਖਸ਼ ਸਿੰਘ ਨੂੰ ਪੜ੍ਹਨ ਵਾਲਾ ਆਦਰਸ਼ ਮੰਨਣ ਵਾਲਾ ਬੰਦਾ ਹੱਥ ਵਿਚ ਬੰਦੂਕ ਫੜਕੇ ਵਿਰੋਧੀਆਂ ਨੂੰ ਮਾਰਨ ਤੁਰ ਪਵੇ। ਇਹ ਸਾਡੇ ਪੰਜਾਬੀ ਸਭਿਆਚਾਰ ਦੀ ਪੁਸਤਕ ਉਦਾਸੀਨਤਾ ਦਾ ਦੁਖਾਂਤ ਵੀ ਹੈ।

? ਧਾਰਮਿਕ ਵਿਅਕਤੀਆਂ ਅਨੁਸਾਰ ਮਨੁੱਖੀ ਜੀਵਨ ਦਾ ਮਨੋਰਥ ਪਰਮਾਤਮਾ ਨਾਲ ਮਿਲਣਾ ਹੈ ਤੁਹਾਡੇ ਅਨੁਸਾਰ ਜ਼ਿੰਦਗੀ ਦਾ ਕੀ ਮਨੋਰਥ ਹੈ।

– ਮੈਂ ਸ਼ਾਇਦ ਦਾਰਸ਼ਨਿਕ ਪੱਧਰ ਤੇ ਤਾਂ ਨਾ ਦੱਸ ਸਕਾਂ ਪੰਤੂ ਮੈਨੂੰ ਲੱਗਦਾ ਹੈ ਕਿ ਸਾਰੀ ਮਨੁੱਖੀ ਸਰਗਰਮੀ ਦਾ ਮਨੋਰਥ ਮਾਨਵਤਾ ਦੀ ਉਸਾਰੀ ਕਰਨਾ ਹੈ। ਵਿਅਕਤੀਗਤ ਪੱਧਰ ਤੇ ਇਹ ਜੀਵਨ ਸੁਚੱਜੇ ਢੰਗ ਨਾਲ ਜੀਣ ਲਈ ਹੈ 'ਸੁਚੱਜੀ ਸ਼ਖਸ਼ੀਅਤ' ਉਸਾਰਨੀ ਹੈ। ਸਰਬਸਾਂਝਾ, ਮਨੋਰਥ ਇਕ ਚੰਗੇ ਮਨੱਖੀ ਸਮਾਜ ਦਾ ਨਿਰਮਾਣ ਕਰਨਾ ਹੈ। ਜਿਸ ਵਿਚ ਫਿਰਕੂ ਨਫਰਤ, ਅੰਧਵਿਸ਼ਵਾਸਾ-ਪਾਖੰਡਾਂ ਲਈ ਕੋਈ ਥਾਂ ਨਾ ਹੋਵੇ। ਜਿਸ ਵਿਚ ਹਰ ਇਕ ਲਈ ਇਨਸਾਫ ਬਰਾਬਰ ਦੇ ਮੌਕੇ ਹੋਣ। ਜਿਸ ਵਿਚ ਉਚ-ਨੀਚ, ਅਮੀਰ-ਗਰੀਬ ਦਾ ਪਾੜਾ ਨਾ ਹੋਵੇ।

? ਇਕ ਨਿੱਜੀ ਪ੍ਰਸ਼ਨ ਪੁਛਣਾ ਚਾਹੁੰਦਾ ਹਾਂ ਪਿਛਲੇ ਸਮੇਂ ਤੁਹਾਨੂੰ ਅੱਖਾਂ ਦੀ ਕਾਫੀ ਤਕਲੀਫ ਰਹੀ ਹੈ। ਤੁਹਾਡੇ ਵਰਗੇ ਬੰਦੇ ਲਈ ਜਿਨ੍ਹਾਂ ਦੀ ਸਾਰੀ ਜ਼ਿੰਦਗੀ ਪੜ੍ਹਨ-ਲਿਖਣ ਵਿਚ ਲੰਘੀ ਹੋਵੇ-ਅੱਖਾਂ ਦੇ ਖਰਾਬ ਹੋਣ ਦਾ ਡਰ ਸਰੀਰਕ ਕਸ਼ਟ ਦੇ ਨਾਲੋਂ ਨਾਲ ਮਾਨਸਿਕ ਸਦਮਾ ਵੀ ਸੀ। ਇਸ ਸਾਰੇ ਸਮੇਂ ਤੁਸੀਂ ਕਿਵੇਂ ਮਹਿਸੂਸ ਕੀਤਾ ਕੀ ਡਾਕਟਰਾਂ ਤੇ ਭਰੋਸਾ ਸੀ ਜਾਂ ਮਨ ਰੱਬ ਦੀ ਲੋੜ ਮਹਿਸੂਸਦਾ ਸੀ।

– ਮੈਨੂੰ ਅਜਿਹੇ ਸਮੇਂ ਨਾ ਤਾਂ ਰੱਬ ਦੀ ਲੋੜ ਮਹਿਸੂਸ ਹੋਈ ਅਤੇ ਨਾ ਹੀ ਪੂਜਾ ਪਾਠ ਕਰਨ ਨੂੰ ਜੀਅ ਕੀਤਾ। ਹਾਂ, ਮੈਨੂੰ ਉਦਾਸੀ ਬਹੁਤ ਆਉਂਦੀ ਸੀ ਪ੍ਰੰਤੂ ਮੈਨੂੰ ਡਾਕਟਰਾਂ ਉਪਰ ਪੂਰਾ ਭਰੋਸਾ ਸੀ। ਮੈਂ ਉਨ੍ਹਾਂ ਦੀ ਸੀਮਤਾਈ ਵੀ ਜਾਣਦਾ ਸੀ ਪਰ ਫੇਰ ਵੀ ਜੋ ਕੁਝ ਬੇਹਤਰ ਕਰ ਸਕਦੇ ਸੀ ਉਹੀ ਕਰ ਸਕਦੇ ਸਨ ਅਤੇ ਉਨ੍ਹਾਂ ਨੇ ਕੀਤਾ ਵੀ। ਅਜਿਹੇ ਸਮੇਂ ਮੈਨੂੰ 'ਨਿਕੋਲਸ ਅਸਤਰੋਵਸਕੀ' ਦੀ ਯਾਦ ਆਉਂਦੀ ਰਹੀ। ਮੈਨੂੰ ਢਹਿੰਦੀਆਂ ਕਲਾਂ ਵਿਚੋਂ ਕੱਢਣ ਲਈ ਉਸਦਾ ਜੀਵਨ ਪ੍ਰੇਰਨਾ ਬਣ ਗਈ ਹੈ।

? ਤਰਕਸ਼ੀਲ ਪਾਠਕਾਂ ਲਈ ਸੁਨੇਹਾ।

– ਤਰਕਸ਼ੀਲ ਸੁਸਾਇਟੀ ਬਹੁਤ ਅੱਛਾ ਕੰਮ ਕਰ ਰਹੀ ਹੈ। ਮੇਰੀ ਇੱਛਿਆ ਹੈ ਕਿ ਇਹ ਲੋਕਾਂ ਵਿਚ ਹੋਰ ਫੈਲੇ, ਹੋਰ ਥਾਂ ਬਣਾਵੇ, ਸਾਡੇ ਸਮਾਜ ਵਿਚ ਅਜੇ ਵੀ ਅੰਧਵਿਸ਼ਵਾਸਾਂ ਦਾ ਬੋਲਬਾਲਾ ਹੈ। ਲਹਿਰ ਨੂੰ ਹੋਰ ਵੱਡੀ ਪੱਧਰ ਤੇ ਕੰਮ ਕਰਨ ਦੀ ਜਰੂਰਤ ਹੈ। ਅਜੋਕੇ ਸਮੇਂ ਵਿਚ ਵੱਡੀ ਸਮਾਜਿਕ ਤਬਦੀਲੀ ਰਾਜ-ਪ੍ਰਬੰਧ ਬਦਲੇ ਬਗੈਰ ਸੰਭਵ ਨਹੀਂ ਹੈ। ਸੋ ਤਰਕਸ਼ੀਲ ਸੁਸਾਇਟੀ ਨੂੰ ਸਮੁੱਚੇ ਰਾਜ-ਪ੍ਰਬੰਧ ਨੂੰ ਬਦਲਣ ਵਾਲੀਆਂ ਸ਼ਕਤੀਆਂ ਨਾਲ ਸਹਿਯੋਗ ਕਰਕੇ ਵੱਡਾ ਹੰਭਲਾ ਮਾਰਨਾ ਚਾਹੀਦਾ ਹੈ। ਤਾਂ ਜੋ ਅਸੀਂ ਸਾਰੇ ਰਲਮਿਲਕੇ ਆਪਣੇ ਸੁਫਨਿਆਂ ਦਾ ਸੰਸਾਰ ਯਥਾਰਥ ਵਿਚ ਸਿਰਜ ਸਕੀਏ। ■

ਸਮਕਾਲ

## ਅਨੰਦਪੁਰ ਅਤੇ ਅਕਾਲੀ

ਚੰਗਾ ਹੁੰਦਾ ਜੇ ਅੱਜ ਦੇ ਪੰਥਕ ਆਗੂ ਵੀ ਇਕ ਦੀਵਾਨ ਲਾ ਕੇ ਆਨੰਦਪੁਰ ਸਾਹਿਬ ਇਹਜਨਮ ਦਿਨ ਮਨਾਉਂਦੇ ਅਤੇ ਸੰਗਤ ਨੂੰ ਜਾਣਕਾਰੀ ਦਿੰਦੇ ਕਿ ਉਹ ਲੋਕਾਂ ਦੇ ਭਲੇ ਲਈ ਕਿਹੜੀ ਕਿਹੜੀ ਸਕੀਮ ਲਾਗੂ ਕਰ ਰਹੇ ਹਨ।

ਹੁਣ ਸੰਗਤ ਦੇ ਭਲੇ ਲਈ ਪ੍ਰਧਾਨ ਐਸ. ਜੀ. ਪੀ. ਸੀ. ਦੀ ਕੋਈ ਸਕੀਮ ਤਾਂ ਸੁਣੀ ਨਹੀਂ, ਇਸ ਦੀ ਥਾਂ ਮੀਲਾਂ ਲੰਮੇ ਜਲੂਸ ਕੱਢੇ ਜਾਣਗੇ। ਭਾਰਤ ਦੇ ਪ੍ਰਧਾਨ ਮੰਤਰੀ ਅਤੇ ਕੁਝ ਉਹ ਜਨਸੰਘੀ ਮੰਤਰੀ, ਜਿਨ੍ਹਾਂ 1984 ਵਿਚ ਦਿੱਲੀ ਦੇ ਸਿੱਖਾਂ-ਸਿੰਘਣੀਆਂ ਦੀ ਵੱਧ-ਚੜ੍ਹ ਕੇ ਸੇਵਾ ਕੀਤੀ ਸੀ, ਉਹ ਸ੍ਰੀ ਪ੍ਰਕਾਸ਼ ਸਿੰਘ ਬਾਦਲ ਅਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੇ ਨਾਲ ਬੈਠਣਗੇ। ਇਸ ਜਲੂਸ ਉਤੇ ਘੱਟੋ ਘੱਟ ਇਕ ਕਰੋੜ ਰੁਪਏ ਤੋਂ ਉਪਰ ਖਰਚ ਹੋਵੇਗਾ। ਗਰੀਬ ਜਨਤਾ ਨੂੰ ਇਸ ਜਲੂਸ ਦਾ ਕੀ ਲਾਭ ਹੋਵੇਗਾ, ਇਹ ਟੌਹੜਾ ਸਾਹਿਬ ਸੰਗਤ ਨੂੰ ਦੱਸਣ ਦੀ ਜ਼ਰੂਰ ਖੇਚਲ ਕਰਨ। ਜਲੂਸ ਕੱਢਿਆ ਜਾਵੇ ਪਰ ਆਨੰਦਪੁਰ ਸਾਹਿਬ ਵਿਚ। ਬਾਕੀ ਪੈਸਾ ਬਚਾ ਕੇ ਪਿੰਡਾਂ ਵਿਚ ਛੋਟੇ ਛੋਟੇ ਨਰਸਿੰਗ ਹੋਮ ਖੋਲ੍ਹੇ ਜਾਣ। ਹਰ ਸਾਲ ਪਿੰਡਾਂ ਵਿਚ ਸੈ ਕੜੇ ਬੀਬੀਆਂ ਬੱਚੇ ਦੀ ਪੈਦਾਇਸ਼ ਵੇਲੇ ਬਗੈਰ ਡਾਕਟਰੀ ਸਹੂਲਤ ਦੇ ਆਪਣੀ ਜਾਨ ਗੁਆ ਬੈਠਦੀਆਂ ਹਨ। ਗੁਰੂ ਘਰ ਦੇ ਚੜ੍ਹਾਵੇ ਨੂੰ ਵਰਤ ਕੇ ਪਿੰਡਾਂ ਵਿਚ ਇਹ ਹਸਪਤਾਲ ਬਣਾਏ ਜਾਣ। ਜੇ ਮੁਸ਼ਕਲ ਹੈ ਤਾਂ ਘੱਟੋ ਘੱਟ ਹਰ ਪਿੰਡ ਵਿਚ ਇਕ ਸਿੱਖਿਅਤ ਦਾਈ ਐਸ. ਜੀ. ਪੀ. ਸੀ. ਵੱਲੋਂ ਦਿੱਤੀ ਜਾਵੇ।

ਗੁਸਤਾਖੀ ਮਾਫ! ਅੱਜ ਕੱਲ੍ਹ ਦੇ ਲੰਮੇ ਜਲੂਸ ਸਾਰੇ ਸਿਆਸੀ ਜਲੂਸ ਹਨ ਜਿਨ੍ਹਾਂ ਦਾ ਫਾਇਦਾ ਸਿਰਫ ਸਿੱਖ ਲੀਡਰਾਂ ਨੂੰ ਹੁੰਦਾ ਹੈ, ਸਿੱਖ ਸੰਗਤ ਨੂੰ ਨਹੀਂ।

–ਕਰਨਲ ਪ੍ਰਤਾਪ ਸਿੰਘ ਗਿੱਲ

*ਮੈਂ ਸੁਭਾਅ ਤੋਂ ਸਦਾ ਵਿਦ੍ਰੋਹੀ ਰਹੀ। ਮੈਨੂੰ ਆਪਣੇ ਪੈਰਾਂ ਨਾਲ ਲੰਮੇ ਸਫਰ ਤੇ ਜਾਣਾ, ਖੁਦ ਆਪਣੀਆਂ ਅੱਖਾਂ ਨਾਲ ਲੋਕਾਂ ਦਾ ਜੀਵਨ ਦੇਖਣਾ। ਉਨ੍ਹਾਂ ਨੂੰ ਮਿਲਦਾ, ਗੱਲਾਂ ਕਰਨੀਆਂ, ਬਹੁਤ ਚੰਗਾ ਲੱਗਦਾ ਹੈ।*

*ਮੇਰਾ ਕੰਮ ਵੀ ਤਾਂ ਮੇਰੀਆਂ ਪਰਿਵਾਰਕ ਜ਼ਿੰਮੇਵਾਰੀਆਂ ਅਤੇ ਪ੍ਰੇਮ ਦੀ ਹੀ ਇਕ ਸ਼ਾਖ਼ਾ ਹੈ, ਮੈਨੂੰ ਲਗਦੈ, ਦੁਨੀਆਂ ਵਿਚ ਰਹਿਣ ਦਾ ਸਰਵਸ੍ਰੇਸ਼ਟ ਤਰੀਕਾ ਹੈ, ਪ੍ਰੇਮ ਕਰਨਾ। ਜੇ ਤੁਹਾਡੇ ਵਿਚ ਲੋਕਾਂ ਨੂੰ ਪ੍ਰੇਮ ਕਰਨ ਦੀ ਯੋਗਤਾ ਹੈ, ਤਾਂ ਆਖਰਕਾਰ ਸਾਰੀਆਂ ਗੰਢਾਂ ਆਪਣੇ ਆਪ ਹੀ ਸੁਲਝ ਜਾਂਦੀਆਂ ਹਨ।*

*ਜੇ ਤੁਸੀਂ ਕਿਸੇ ਨੂੰ ਵੀ ਖੇਤਰ ਵਿਚ ਖੁਲ੍ਹ ਕੇ ਹਿੱਸੇਦਾਰੀ ਨਹੀਂ ਕਰਨ ਦਿਓਗੇ। ਤਾਂ ਇਹ ਉਨ੍ਹਾਂ ਨੂੰ ਲਗੇਗਾ ਕਿ ਇਹ ਲੋਕ ਸਾਡੇ ਤੇ ਭਰੋਸਾ ਨਹੀਂ ਕਰਦੇ। ਫਿਰ ਉਹ ਤੁਹਾਡੇ ਪਰਿਵਾਰ ਵਿਚ ਕਿਉਂ ਰੁਚੀ ਲੈਣਗੇ। ਉਨ੍ਹਾਂ ਨੂੰ ਆਪਣੀ ਸਮਰਥਾ, ਆਪਣੀ ਸੂਝ-ਬੂਝ ਦਿਖਾਉਣ ਦਾ ਮੌਕਾ ਮਿਲਣਾ ਹੀ ਚਾਹੀਦਾ ਹੈ। ਤਾਂ ਹੀ ਉਹ ਤੁਹਾਡੇ ਬਣਨਗੇ।*

*ਤਰੱਕੀ ਲਈ ਸਭ ਤੋਂ ਪਹਿਲੀ ਸ਼ਰਤ ਹੈ-ਸਵੈਵਿਸ਼ਵਾਸ ਦੀ ਅਤੇ ਆਤਮ ਸਨਮਾਨ ਦੀ।*

*–ਮਹਾਸ਼ਵੇਤਾ ਦੇਵੀ*



ਸਿਹਤ-ਵਿਗਿਆਨ

## ਹਿਸਟੀਰੀਆ-ਮਾਨਸਿਕ ਤਣਾਅ ਦਾ ਨਤੀਜਾ

–ਡਾ. ਅਜੀਤ ਪਾਲ ਸਿੰਘ ਐਮ. ਡੀ.

ਹਿਸਟੀਰੀਆ ਇਕ ਉਲਝਨਪੂਰਨ ਵਿਸ਼ੇਸ਼ ਲੱਛਣਾ ਵਾਲਾ ਰੋਗ ਹੈ ਜੋ 90 ਪ੍ਰਤੀਸ਼ਤ ਔਰਤਾਂ ਤੇ ਬਾਕੀ ਪੁਰਸ਼ਾਂ ਵਿਚ ਪਾਇਆ ਜਾਂਦਾ ਹੈ।

**ਕਾਰਨ** : ਵਿਸ਼ੇਸ਼ ਕਰਕੇ ਇਹ ਔਰਤਾਂ ਵਿੱਚ ਉਠਦੀ ਜਵਾਨੀ ਤੋਂ ਲੈ ਕੇ 35 ਸਾਲ ਦੀ ਉਮਰ ਤੱਕ ਹੀ ਪਾਇਆ ਜਾਂਦਾ ਹੈ। ਇਸ ਰੋਗ ਦੇ ਕਈ ਕਾਰਨ ਹਨ।

**1. ਬਾਂਝਪਣ ਦੇ ਕਾਰਨ ਸੰਤਾਨ ਨਾ ਹੋਣਾ** : ਔਰਤ ਬਾਂਝਪਣ ਨੂੰ ਕਲੰਕ ਸਮਝਦੀ ਹੈ। ਜਿਸ ਕਾਰਨ ਹੀਣ ਭਾਵਨਾ ਪੈਦਾ ਹੋ ਕੇਮਨ ਤੇ ਦਿਮਾਗ ਨੂੰ ਹਰਜਾ ਪਹੁੰਚਾਉਂਦੀ ਹੈ। ਸਿੱਟੇ ਵਜੋਂ ਹਿਸਟੀਰੀਆਂ ਦਾ ਦੌਰਾ ਸ਼ੁਰੂ ਹੋ ਜਾਂਦਾ ਹੈ। ਇਸ ਤੋਂ ਬਿਨ੍ਹਾਂ ਔਰਤਾਂ ਦੇ ਗੁਪਤ ਰੋਗ ਕਾਰਨ ਵੀ ਇਹ ਬੀਮਾਰੀ ਹੋ ਸਕਦੀ ਹੈ।

**2. ਕਾਮ ਦੀ ਤ੍ਰਿਪਤੀ ਨਾ ਹੋਣਾ** (ਭਾਵਕ ਪਤਨੀ ਦੀ ਪਤੀ ਨਾਲ ਅਣਬਣ ਹੋਣ ਕਰਕੇ) ਤੇ ਵਿਲਾਸਪੂਰਨ ਜੀਵਨ ਬਤੀਤ ਕਰਨਾ। ਬੱਚੇਦਾਨੀ ਦਾ ਕੋਈ ਰੋਗ। ਪਤੀ ਦੇ ਰੋਗੀ ਤੇ ਦੁਰਬਲ ਹੋਣ ਕਰਕੇ, ਬੁੱਢੇ ਪਤੀ ਜਾਂ ਆਪਣੇ ਤੋਂ ਬਹੁਤ ਹੀ ਛੋਟੀ ਉਮਰ ਦੇ ਪਤੀ ਦੇ ਮਿਲਣ ਨਾਲ।

**3. ਪਤੀ ਦਾ ਪਰਾਈ ਔਰਤ ਨਾਲ ਪ੍ਰੇਮ ਕਰਕੇ ਪਤਨੀ ਵਿੱਚ ਈਰਖਾ** ਹੋਣੀ, ਮਾਨਸਿਕ ਤਣਾਅ, ਸਮਾਜਿਕ ਤੇ ਪਰਿਵਾਰਕ ਬੰਧਨ ਕਾਰਨ ਬੇਮੇਲ ਵਿਆਹ, ਸੱਸ ਤੇ ਬਹੂ ਦਾ ਨਿੱਤ ਦਾ ਝਗੜਾ, ਪਤੀ ਦਾ ਬਹੁਤ ਸਮਾਂ ਪ੍ਰਦੇਸ ਰਹਿਣਾ, ਮਾਨਸਿਕ ਸਦਮਾ ਆਦਿ।

4. ਅਤ੍ਰਿਪਤ ਇੱਛਾਵਾਂ, ਅਤ੍ਰਿਪਤ ਕਾਮ ਵਾਸ਼ਨਾ ਤੇ ਪ੍ਰੇਮ ਸੰਬੰਧੀ ਸਾਹਿਤ ਨਾ ਪੜ੍ਹਨਾ, ਹਸਤ ਮੈਥੁਨ, ਸੀਘਰ ਪਤਨ, ਨਿਪੁੰਸਕਤਾ, ਪ੍ਰੇਮ ਵਿਚ ਨਿਰਾਸ਼ਾ, ਅਸ਼ਲੀਲ ਸਿਨੇਮਾ ਟੈਲੀਵੀਯਨ ਦੇਖਣ, ਕਾਮ ਵਾਸ਼ਨਾ, ਉਤੇਜਿਤ ਕਰਨ ਵਾਲੇ ਸੰਯੋਗ-ਵਿਯੋਗ ਕਾਰਨ ਮਾਨਸਿਕ ਸਦਮਾ, ਚਿੰਤਾਂ, ਭੈਅ, ਕ੍ਰੋਧ, ਦੋਸ਼ਪੂਰਨ ਅਹਾਰ ਵਿਹਾਰ। ਮਾਨਸਿਕ ਹਰਜਾ ਪਹੁੰਚਾਉਣ ਵਾਲੇ ਕਾਰਨਾਂ ਨਾਲ ਵੀ ਰੋਗ ਪੈਦਾ ਹੋ ਸਕਦਾ ਹੈ।

ਹੁਣ ਤੱਕ ਜਿੰਨੇ ਵੀ ਹਿਸਟੀਰੀਆ ਰੋਗੀਆਂ ਨੂੰ ਦੇਖਿਆ ਗਿਆ ਹੈ, ਇਸ ਵਿਚੋਂ ਲੱਗਭੱਗ 90 ਪ੍ਰਤੀਸ਼ਤ ਰੋਗੀਆਂ ਦਾ ਕਾਰਨ, ਅਸ਼ਲੀਲ ਗੰਦੇ ਸਾਹਿਤ ਪੜ੍ਹਨ ਦੇ, ਉਸਦੇ ਉਤੇਜਿਤ ਵਿਚਾਰ ਮਨ ਤੇ ਦਿਮਾਗ ਉਪਰ ਪੈਣੇ, ਹਾਰਦਿਕ ਦੁੱਖ ਦੇ ਕਾਰਨ ਅਕਸਰ ਔਰਤਾਂ ਆਪਣੀ ਸਿਹਤ ਖੋ ਬੈਠਦੀਆਂ ਹਨ ਅਤੇ ਇੱਕ ਵਿਆਪਕ ਚਿੰਤਾਂ ਉਹਨਾਂ ਦੇ ਅੰਦਰ ਘਰ ਕਰ ਲੈਂਦੀ ਹੈ। ਜੇ ਚਰਿਤਰਵਾਨ ਪਤਨੀ ਹੈ ਤਾਂ ਮਾਨਸਿਕ ਚਿੰਤਾਂ ਦੇ ਕਾਰਨ ਰੋਗਣ ਹੋ ਜਾਂਦੀ ਹੈ। ਜੇ ਚਰਿਤਰਹੀਣ ਹੋਵੇ ਤਾਂ ਪਰਾਏ ਪੁਰਸ਼ ਦੀ ਆਸ ਰੱਖਦੀ ਹੈ। ਪਤੀ ਦੇ ਦੁਰਾਚਾਰੀ ਤੇ ਦੁਰਬਲ ਹੋਣ ਕਾਰਨ ਪਤਨੀ ਦੀ ਸੰਤੁਸ਼ਟੀ ਨਹੀਂ ਹੁੰਦੀ। ਅਜਿਹੀ ਸਥਿਤੀ ਵਿੱਚ ਔਰਤਾਂ ਵਿਚ ਹਿਸਟੀਰੀਆ ਪੈਦਾ ਹੋਣ ਵਿੱਚ ਸਹਾਇਤਾ ਮਿਲਦੀ ਹੈ। ਇਸ ਤਰ੍ਹਾਂ ਮਾਨਸਕਿ ਤਣਾਅ ਦੇ ਕਾਰਨ ਔਰਤਾਂ ਵਿੱਚ ਬੇਹੋਸ਼ੀ ਦੇ ਦੌਰੇ ਪੈਣ ਲਗਦੇ ਹਨ।

**ਲੱਛਣ** . ਆਦਮੀਆਂ ਦੇ ਮੁਕਾਬਲੇ ਔਰਤਾਂ ਦੀ ਦੁਰਬਲਤਾ ਹਰ ਤਰ੍ਹਾਂ ਨਾਲ ਦਿਖਾਈ ਦਿੰਦੀ ਹੈ। ਇਸ ਲਈ ਔਰਤਾਂ ਵਿਚ ਇਹ ਰੋਗ ਬੇਹੋਸ਼ੀ ਵਿਸ਼ੇਸ਼ ਦਿਖਾਈ ਦਿੰਦਾ ਹੈ। ਬਹੁਤੇ ਰੋਗੀ ਰੋਗ ਦੇ ਹਮਲੇ ਦਾ ਅਨੁਭਵ ਹਮਲਾ ਹੋਣ ਤੋਂ ਪਹਿਲਾਂ ਤੋਂ ਹੀ ਕਰ ਲੈਂਦੇ ਹਨ। ਇਸ ਲਈ ਉਹ ਆਪਣੇ ਕੱਪੜਿਆ ਨੂੰ ਪਹਿਲਾਂ ਤੋਂ ਹੀ ਵੱਧ ਕੇ ਕੱਸ ਲੈਂਦੀਆਂ ਹਨ। ਜਿਸਦਾ ਮਤਲਬ ਕਿ ਬੇਹੋਸ਼ੀ ਦੀ ਹਾਲਤ ਵਿੱਚ ਕੱਪੜੇ ਖੁੱਲ ਨਾ ਸਕਣ। ਹੱਸਣਾ, ਰੋਣਾ, ਤੇਜ ਸਾਹ ਦੀ ਬਜਾਇ ਹੌਲੀ ਸਾਹ ਲੈਣ ਦਾ ਲੱਛਣ ਮੁੱਖ ਰੂਪ ਵਿਚ ਹੁੰਦਾ ਹੈ। ਰੋਗੀ ਨੂੰ ਅਜਿਹਾ ਅਨੁਭਵ ਹੁੰਦਾ ਹੈ ਕਿ ਗਲੇ ਵਿੱਚ ਕੋਈ ਗੋਲਾਕਾਰ ਚੀਜ ਫਸੀ ਹੋਈ ਹੈ। ਇਸ ਨੂੰ ਗਲੋਬ ਹਿਸਟੀਰੀਆ ਕਿਹਾ ਜਾਂਦਾ ਹੈ। ਪੇਟ ਦੀ ਗੈਸ ਦਾ ਗੋਲਾ ਉਠਕੇ ਗਲੇ ਵੰਨੀ ਚਲਦਾ ਹੋਇਆ ਅਨੁਭਵ ਹੁੰਦਾ ਹੈ। ਪਰ ਇਹ ਲਛਣ ਸਾਰੇ ਰੋਗੀਆਂ ਵਿੱਚ ਬਰਾਬਰ ਨਹੀਂ ਹੁੰਦਾ। ਬੇਹੋਸ਼ ਹੋਣ ਵਾਲੇ ਰੋਗੀ ਬਿਲਕੁੱਲ ਹੀ ਇਸ ਤਰ੍ਹਾਂ ਨਹੀਂ ਹੁੰਦੇ ਕਿ ਉਸ ਨੂੰ ਬਿਲਕੁੱਲ ਹੀ ਕੁਝ ਪਤਾ ਨਾ ਲੱਗਦਾ ਹੋਵੇ। ਉਸ ਦੇ ਚਾਰੇ ਪਾਸੇ ਕੀ ਹੋ ਰਿਹਾ ਹੈ ਇਸ ਗੱਲ ਦਾ ਗਿਆਨ ਤਾਂ ਰਹਿੰਦਾ ਹੀ ਹੈ। ਪਰ ਬੋਲਣ ਵਿਚ ਅਸਮਰਥ ਹੁੰਦੀ ਹੈ। ਰੋਗ ਦੇ ਹਮਲੇ ਹੋਣ ਤੇ ਹੀ ਉਹ ਧਰਤੀ ਤੇ ਡਿਗ ਪੈਂਦੀ ਹੈ ਪਰ ਸੱਟ ਬਹੁਤ ਘੱਟ ਲਗਦੀ ਹੈ। ਹੱਥਾਂ ਪੈਰਾਂ ਵਿਚ ਅਕੜੇਵਾਂ ਪੈਦਾ ਹੋਣ ਦੀ ਅਵਸਥਾ ਖਤਮ ਹੋਣ ਤੇ ਕੁੱਝ ਸਮੇਂ ਚੁੱਪ ਚਾਪ ਪਈ ਰਹਿੰਦੀ ਹੈ ਤੇ ਫਿਰ ਪੂਰੀ ਬੇਹੋਸ਼ ਹੋ ਸਕਦੀ ਹੈ। ਉਹ ਚਾਹੁੰਦੀ ਹੈ ਕਿ ਹਾਜਰ ਸਭ ਲੋਕ ਮੇਰੇ ਦੁੱਖ ਵਿਚ ਸ਼ਰੀਕ ਹੋਣ ਤੇ ਹਮਦਰਦੀ ਪ੍ਰਗਟ ਕਰਨ। ਸਿਰ ਵਿੱਚ ਤੇਜ ਦਰਦ ਹੋਣਾ ਤੇ ਦਰਦ ਵਾਲੀ ਜਗ੍ਹਾ ਤੇ ਰਸੌਲੀ ਵਰਗਾ ਅਨੁਭਵ ਹੋ ਜਾਂਦਾ ਹੈ। ਨਾਲ ਹੀ ਮਾਸ ਪੇਸ਼ੀਆਂ ਵਿਚ ਅਕੜੇਵਾਂ, ਤਨਾਅ, ਵਾਰ-ਵਾਰ ਖਾਂਸੀ ਆਉਣੀ, ਹੱਸਣਾ, ਰੋਣਾ, ਸਿਰ ਘੁੰਮਣਾ, ਹਿਚਕੀ, ਛਿੱਕ ਆਦਿ ਲੱਛਣ ਹੁੰਦੇ ਹਨ। ਪਹਿਲਾਂ ਪਿਸ਼ਾਬ ਦਾ ਬੰਨ ਪੈ ਜਾਂਦਾ ਹੈ। ਪਰ ਦੌਰੇ ਤੋਂ ਪਿਛੋਂ ਖੁੱਲ ਕੇ ਪਿਸ਼ਾਬ ਆਉਂਦਾ ਹੈ। ਅਧਰੰਗ ਹੋਣ ਤੇ ਲੱਛਣ ਨਜਰ ਆਉਂਦੇ ਹਨ ਪਰ ਕਿਸੇ ਅੰਗ ਦੀ ਕਮਜ਼ੋਰੀ ਨਹੀਂ ਹੁੰਦੀ। ਹਿਸਟੀਰੀਆ ਰੋਗ ਨੂੰ ਬਹੁ-ਲੱਛਣਾ ਵਾਲੀ ਬੀਮਾਰੀ ਕਿਹਾ ਜਾ ਸਕਦਾ ਹੈ ਕਿਉਂਕਿ ਇਸ ਰੋਗ ਦੇ ਕਿੰਨੇ ਲੱਛਣ ਹਨ ਅਤੇ ਕਿਹੜੇ-ਕਿਹੜੇ ਲੱਛਣ ਹੋਰ ਹੋ ਸਕਦੇ ਹਨ ਇਹ ਨਿਸਚਿਤ ਰੂਪ ਵਿਚ ਕਹਿਣਾ ਸੰਭਵ ਨਹੀਂ ਹੈ, ਤਾਂ ਕਠਨ ਜਰੂਰ ਹੈ ਕਿਉਂਕਿ ਵੱਖ-ਵੱਖ ਵਿਅਕਤੀਆਂ ਵਿੱਚ ਵੱਖ-ਵੱਖ ਲੱਛਣ ਪਾਏ ਜਾਂਦੇ ਹਨ।

ਹਿਸਟੀਰੀਆ ਰੋਗ ਸਾਹ ਦੀ ਬੀਮਾਰੀ ਵੀ ਪੈਦਾ ਕਰ ਸਕਦਾ ਹੈ, ਸੁੱਕੀ ਖਾਂਸੀ ਫ੍ਰਿਸ ਦਾ ਨਤੀਜਾ ਹੈ। ਚਮੜੀ ਦਾ ਦੋਸ਼ ਹੋਣ ਕਰਕੇ ਸਪਰਸ਼ ਗਿਆਨ ਨਹੀਂ ਰਹਿੰਦਾ ਤੇ ਫਿਨਸੀਆਂ ਵੀ ਨਿਕਲਦੀਆਂ

ਹਨ। ਰੋਗੀ ਦਾ ਚਿਹਰਾ ਗਰਮ ਤੇ ਅੱਖਾਂ ਲਾਲ ਦਿਖਾਈ ਦਿੰਦੀਆਂ ਹਨ। ਕਦੇ ਕਦੇ ਰੋਗੀ ਰੋਣ ਲੱਗਦੀ ਹੈ, ਛਾਤੀ ਪਿਟਦੀ ਹੈ, ਕਦੀ ਉਠਦੀ ਕਦੀ ਬਹਿੰਦੀ ਜਾਂ ਹੱਥ ਪੈਰ ਮਾਰਦੀ ਹੈ, ਕਦੇ ਦੰਦ ਕਿਰਚਦੀ ਹੈ, ਸਾਹ ਤੇਜੀ ਨਾਲ ਚਲਦਾ ਹੈ, ਕਦੀ ਰੋਗੀ ਆਪਣੇ ਸਿਰ ਦੇ ਵਾਲ ਪੁੱਟਦੀ ਹੈ, ਆਪਣੇ ਕੱਪੜੇ ਪਾੜਦੀ ਹੈ ਤੇ ਗਲੇ ਵਿੱਚ ਇਸ਼ਾਰਾ ਕਰਦੀ ਹੈ ਕਿ ਗਲੇ ਵਿੱਚ ਕੁਝ ਫਸ ਗਿਆ ਹੈ। ਇਸ ਤਰ੍ਹਾਂ ਜਦੋਂ ਰੋਗ ਦੀ ਮਾਰ ਘਟਦੀ ਹੈ ਤਾਂ ਹਫਦੀ ਤੇ ਕੰਬਦੀ ਹੈ ਅਤੇ ਸਰੀਰ ਛੂਹਣ ਨਾਲ ਚੌਂਕਦੀ ਹੈ। ਇਸ ਪ੍ਰਕਾਰ ਦਾ ਦੋਸ਼ ਕਈ ਮਿੰਟਾਂ ਤੋਂ ਲੈ ਕੇ ਕਈ ਦਿਨਾ ਤੱਕ ਰਹਿ ਸਕਦਾ ਹੈ। ਅਤੇ ਦਿਨ ਰਾਤ ਵਿੱਚ ਦਸ-ਬਾਰਾਂ ਤੱਕ ਦੌਰੇ ਪੈ ਸਕਦੇ ਹਨ। ਨੀਂਦ ਵਾਰ ਵਾਰ ਟੁੱਟਦੀ ਹੈ। ਹਿਸਟੀਰੀਆ ਵਿਸ਼ੇਸ਼ ਕਰ ਨੌਜਵਾਨ ਔਰਤਾਂ ਵਿੱਚ ਹੁੰਦਾ ਹੈ। ਦੌਰੇ ਤੋਂ ਬਾਅਦ ਰੋਗੀ ਵਿੱਚ ਇਕ ਵਿਸ਼ੇਸ਼ ਪ੍ਰਕਾਰ ਦਾ ਪਾਗਲਪਣ ਦੇ ਵਰਗਾ ਲੱਛਣ ਦ੍ਰਿਸਟੀਗੋਚਰ ਹੁੰਦਾ ਹੈ। ਉਹ ਕਿਸੇ ਵਿਸ਼ੇਸ਼ ਕੰਮ ਵਿਚ ਮਨ ਨੂੰ ਸਥਿਰ ਨਹੀਂ ਰੱਖ ਸਕਦੀ, ਪਰ ਗੈਰ ਜਰੂਰੀ ਕੰਮ ਵਿਚ ਇਕਾਗਰ ਹੋ ਜਾਂਦੀ ਹੈ। ਇੱਥੋਂ ਤੱਕ ਕਿ ਉਸਦੇ ਸਰੀਰ ਤੇ ਥੋੜਾ ਜਿਹਾ ਵੀ ਕਿਸੇ ਕੋਮਲ ਵਸਤੂ ਦਾ ਸਪਰਸ਼ ਹੁੰਦਿਆ ਹੀ ਰੋਗੀ ਚਿਲਾ ਉਠਦੀ ਹੈ। ਤੇਜ ਰੌਸ਼ਨੀ ਜਾਂ ਪ੍ਰਕਾਸ਼, ਰੇਡੀਓ, ਟੀ. ਵੀ..., ਜਾਂ ਲਾਊਡ ਸਪੀਕਰ ਆਦਿ ਤੇਜ ਆਵਾਜ਼ ਨੂੰ ਸਹਿਣ ਨਹੀਂ ਕਰ ਸਕਦੀ। ਸਰੀਰ ਦੇ ਕਦੇ ਇੱਕ ਤੇ ਕਦੇ ਦੂਜੇ ਹਿੱਸੇ ਵਿਚ ਪੀੜ ਹੋਣ ਲੱਗਦੀ ਹੈ। ਰੋਗ ਦਾ ਹੱਲ ਸੌਖਾ ਹੁੰਦਾ ਹੈ ਪਰ ਮਿਰਗੀ ਨਾਲ ਇਹ ਬਿਮਾਰੀ ਭੁਲੇਖਾ ਪਾਉਂਦੀ ਹੈ ਇਸ ਲਈ ਭਰਮ ਪੈਦਾ ਹੋ ਜਾਂਦਾ ਹੈ। ਹਿਸਟੀਰੀਆ ਅਤੇ ਮਿਰਗੀ ਵਿੱਚ ਨਿਮਨਲਿਖਤ ਫਰਕ ਹੋ ਸਕਦੇ ਹਨ :

**ਹਿਸਟੀਰੀਆ** : 1. ਵਿਸ਼ੇਸ਼ਕਰ ਨੌਜਵਾਨ ਔਰਤਾਂ ਵਿੱਚ ਹੁੰਦਾ ਹੈ।

2. ਕਦੇ ਬਾਲ ਅਵਸਥਾ ਵਿੱਚ ਵੀ ਹੋ ਸਕਦਾ ਹੈ, ਪਰ ਅਕਸਰ ਚੜ੍ਹਦੀ ਜਵਾਨੀ ਸਮੇਂ ਹੁੰਦਾ ਹੈ।
3. ਦੌਰੇ ਸਮੇਂ ਇੰਨੀ ਤੇਜੀ ਹੁੰਦੀ ਹੈ ਕਿ ਕਈ ਕਈ ਵਿਅਕਤੀ ਇੱਕੋ ਵੇਲੇ ਫੜ ਕੇ ਰੱਖਦੇ ਹਨ।
4. ਦੌਰੇ ਸਮੇਂ ਰੋਗੀ ਨੂੰ ਗਿਆਨ ਹੁੰਦਾ ਹੈ ਤੇ ਸਰੀਰ ਨੂੰ ਕੋਈ ਹਾਨੀ ਨਹੀਂ ਹੁੰਦੀ।
5. ਰੋਗੀ ਬੜਬੜਾਉਂਦੀ ਰਹਿ ਸਕਦੀ ਹੈ ਤੇ ਕਦੇ ਕਦੇ ਵਿੱਚੋਂ ਦੀ ਹੋਸ਼ ਵੀ ਆ ਜਾਂਦੀ ਹੈ।
6. ਅੰਤਰਧਿਆਨ ਵਾਂਗੂੰ ਹੁੰਦੀ ਹੈ ਜਿਵੇਂ ਨੀਂਦ ਵਿੱਚ ਕੰਮ ਕਰ ਰਹੀ ਹੋਵੇ।
7. ਦੌਰੇ ਸਮੇਂ ਆਪਣੀ ਜੀਭ ਨਹੀਂ ਨਿਕਲਦੀ ਤੇ ਟੱਟੀ ਪਿਸ਼ਾਬ ਵੀ ਨਹੀਂ ਨਿਕਲਦਾ।
8. ਰੋਗੀ ਦਾ ਧਿਆਨ ਦੂਜੇ ਪਾਸੇ ਲਾਇਆ ਜਾ ਸਕਦਾ ਹੈ।
9. ਦੌਰੇ ਪਿਛੋਂ ਵੀ ਆਲਸ ਨਹੀਂ ਆਉਂਦੀ।
10. ਦੌਰਿਆਂ ਨਾਲ ਸਿਹਤ ਤੇ ਕੋਈ ਮਾੜਾ ਅਸਰ ਨਹੀਂ ਪੈਂਦਾ।
11. ਇੱਕ ਹੀ ਦੌਰੇ ਵਿੱਚ ਰੋਗੀ ਕਈ ਤਰ੍ਹਾਂ ਦੀ ਮਾਨਸਿਕ ਸਥਿਤੀ ਦਾ ਪ੍ਰਦਰਸ਼ਨ ਕਰਦੀ ਹੈ।
12. ਰੋਗੀ ਦੌਰੇ ਸਮੇਂ ਅੱਗ ਤੇ ਪਾਣੀ ਤੋਂ ਆਪਣੇ ਆਪ ਨੂੰ ਦੂਰ ਹੀ ਰੱਖਦੀ ਹੈ।
13. ਮੂੰਹ ਵਿਚੋਂ ਕੋਈ ਝੱਗ ਨਹੀਂ ਨਿਕਲਦੀ।
14. ਰੋਗੀ ਦਾ ਗਿਆਨ ਅਲੋਪ ਨਹੀਂ ਹੁੰਦਾ, ਦੌਰਾ ਸਹੀ ਹਾਲਤ ਵਿੱਚ ਪੈਂਦਾ ਹੈ।
15. ਇਸ ਵਿੱਚ ਅੱਖਾਂ ਦੀਆਂ ਪੁਤਲੀਆਂ ਆਮ ਵਾਂਗ ਰਹਿੰਦੀਆਂ ਹਨ।
16. ਦੌਰਾ ਕਦੇ ਆਪਣੇ ਆਪ ਤੇ ਕਦੇ ਕੋਸ਼ਿਸ਼ ਕਰਕੇ ਖਤਮ ਹੁੰਦਾ ਹੈ।
17. ਦੌਰੇ ਦਾ ਸਮਾਂ ਨਿਸਚਿਤ ਨਹੀਂ ਰਹਿੰਦਾ। ਸੌਂਦੇ ਵਕਤ ਦੌਰਾ ਨਹੀਂ ਪੈਂਦਾ। ਮਾਨਸਿਕ ਤਣਾਅ ਜਾਂ ਕੋਈ ਵਿਚਾਰ ਆਉਣ ਨਾਲ ਦੌਰਾ ਪੈ ਸਕਦਾ ਹੈ।
18. ਦੌਰੇ ਸਮੇਂ ਕੋਈ ਝਟਕੇ ਨਹੀਂ ਵੱਜਦੇ।
19. ਦੌਰਾ ਕਦੇ ਇਕਾਂਤ ਵਿੱਚ ਨਹੀਂ ਪੈਦਾ ਭਾਵ ਜਦੋਂ ਕੋਈ ਨੇੜੇ ਨਹੀਂ ਹੁੰਦਾ ਤਾਂ ਦੌਰਾ ਨਹੀਂ ਪੈਂਦਾ। ਕਿਸੇ ਵਿਅਕਤੀ ਦੀ ਹਾਜਰੀ ਵਿੱਚ ਹੀ ਦੌਰਾ ਪੈਂਦਾ ਹੈ।
20. ਇਸ ਵਿਚ ਕੋਈ ਗੁਪਤ ਰੋਗ ਵੀ ਪਾਇਆ ਜਾਂਦਾ ਹੈ।
21. ਇਸ ਵਿੱਚ ਰੋਗੀ ਹੱਸਦਾ ਜਾਂ ਬੇਲੋੜਾ ਰੋਂਦਾ ਹੈ।
22. ਇਸ ਵਿੱਚ ਰੋਗੀ ਦੀ ਜੁਬਾਨ ਨੂੰ ਕੁੱਝ ਨਹੀਂ ਹੁੰਦਾ। ਸਾਹ ਤੇਜ਼ ਹੋ ਸਕਦਾ ਹੈ।
23. ਇਸ ਵਿੱਚ ਦੰਦਲ ਪੈਂਦੀ ਹੈ।
24. ਇਸ ਵਿਚ ਗਲੇ 'ਚ ਗੋਲਾ ਉਪਰ ਉਠਦਾ ਅਨੁਭਵ ਹੁੰਦਾ ਹੈ।
25. ਇਸ ਵਿੱਚ ਬੇਹੋਸ਼ੀ ਵੱਧ ਸਮਾਂ ਬਣੀ ਰਹਿੰਦੀ ਹੈ।
26. ਰੋਗੀ ਦੀ ਇੱਛਾਂ ਪੂਰਤੀ ਹੋਣ ਜਾਂ ਵਿਆਹ ਆਦਿ ਹੋਣ ਤੇ ਦੌਰਾ ਬੰਦ ਹੋ ਜਾਂਦਾ ਹੈ।

**ਮਿਰਗੀ (Epilepry)** : 1. ਇਹ ਹਰ ਉਮਰ ਦੇ ਔਰਤ ਮਰਦ ਨੂੰ ਹੋ ਸਕਦਾਹੈ।

2. ਅਕਸਰ 10-15 ਸਾਲ ਦੀ ਉਮਰ ਵਿੱਚ ਦੌਰਾ ਪ੍ਰਗਟ ਹੁੰਦਾ ਹੈ।
3. ਦੌਰੇ ਸਮੇਂ ਰੋਗੀ ਅਚਾਨਕ ਗਿਰਦਾ ਹੈ ਜਿਸ ਨਾਲ ਅਕਸਰ ਸਿਰ ਦੀ ਸੱਟ ਵੱਜਦੀ ਹੈ।
4. ਦੌਰੇ ਦਾ ਆਰੰਭ ਹਮੇਸ਼ਾਂ ਇੱਕ ਵਿਸ਼ੇਸ਼ ਚੀਕ ਨਾਲ ਹੁੰਦਾ ਹੈ।
5. ਇਸ ਵਿਚ ਰੋਗੀ ਬੇਸੁਰਤ ਹੁੰਦਾ ਹੈ ਤੇ ਬੋਲ ਨਹੀਂ ਸਕਦਾ।
6. ਇਸ ਵਿੱਚ ਮਾਨਸਿਕ ਰੋਗ ਦੇ ਲੱਛਣ ਨਹੀਂ ਪਾਏ ਜਾਂਦੇ।
7. ਦੌਰੇ ਸਮੇਂ ਰੋਗੀ ਆਪਣੀ ਜੀਭ ਕੱਟ ਲੈਂਦਾ ਹੈ ਤੇ ਕਦੀ ਕਦਾਈਂ ਟੱਟੀ ਪਿਸ਼ਾਬ ਵੀ ਨਿਕਲ ਜਾਂਦਾਹੈ।
8. ਦੌਰੇ ਪਿਛੋਂ ਚਿੱਤ ਅਸਪਸ਼ਟ ਜਲਦੀ ਹੁੰਦੀ ਹੈ।
9. ਦੌਰੇ ਪਿਛੋਂ ਆਲਸ (ਸੁਸਤੀ) ਹੁੰਦੀ ਹੈ ਤੇ ਨੀਂਦ ਆਉਂਦੀ ਹੈ।
10. ਦੌਰਿਆਂ ਦਾ ਸਰੀਰ ਤੇ ਮਾੜਾ ਅਸਰ ਪੈਂਦਾ ਹੈ।
11. ਰੋਗੀ ਇੱਕ ਹੀ ਹਾਲਤ ਵਿੱਚ ਰਹਿੰਦਾ ਹੈ ਤੇ ਕੋਈ ਮਾਨਸਿਕ ਪ੍ਰਦਰਸ਼ਨ ਨਹੀਂ ਕਰਦਾ।
12. ਇਸ ਵਿੱਚ ਅੱਗ ਤੇ ਪਾਣੀ ਤੋਂ ਹਮੇਸ਼ਾਂ ਡਰ ਰਹਿੰਦਾ ਹੈ ਕਿਉਂਕਿ ਦੌਰਾ ਅੱਗ ਤੇ ਪਾਣੀ ਦੇ ਕਈ ਵਾਰ ਨੇੜੇ ਹੀ ਪੈਂਦਾ ਹੈ।
13. ਮੂੰਹ ਵਿਚੋਂ ਝੱਗ ਜ਼ਰੂਰ ਨਿਕਲਦੀ ਹੈ।
14. ਇਸ ਵਿੱਚ ਗਿਆਨ ਦੀਆਂ ਤਿਨੋਂ ਕਿਸਮਾਂ ਅਲੋਪ ਹੋ ਜਾਂਦੀਆਂ ਹਨ।
15. ਅੱਖਾਂ ਦੀਆਂ ਪੁਤਲੀਆਂ ਫੈਲਦੀਆਂ ਰਹਿੰਦੀਆਂ ਹਨ ਤੇ ਦੌਰਾ ਥੋੜੇ ਸਮੇਂ ਰਹਿੰਦਾ ਹੈ।
16. ਦੌਰਾ ਆਪਣੇ ਆਪ ਖਤਮ ਹੋ ਜਾਂਦਾ ਹੈ।
17. ਦੌਰਾ ਰਾਤ ਜਾਂ ਦਿਨ ਨਿਸਚਿਤ ਸਮੇਂ ਪੈਂਦਾ ਹੈ। ਇਸ ਦਾ ਕੋਈ ਵਿਸ਼ੇਸ਼ ਕਾਰਨ ਨਹੀਂ ਹੁੰਦਾ।
18. ਮਾਸ ਪੇਸ਼ੀਆਂ ਸਖਤ ਹੋ ਜਾਂਦੀਆਂ ਹਨ ਤੇ ਫਿਰ ਝਟਕੇ ਵਜਦੇ ਹਨ।
19. ਦੌਰਾ ਇਕਾਂਤ ਵਿਚ ਵੀ ਤੇ ਸੜਕ ਤੇ ਵੀ ਪੈ ਸਕਦਾ ਹੈ।
20. ਇਸ ਵਿਚ ਔਰਤਾਂ ਨੂੰ ਕੋਈ ਗੁਪਤ ਰੋਗ ਨਹੀਂ ਪਾਇਆ ਜਾਂਦਾ।
21. ਰੋਗੀ ਇਸ ਵਿੱਚ ਹਸਦਾ ਜਾਂ ਰੋਂਦਾ ਨਹੀਂ।
22. ਮੂੰਹ ਪ੍ਰਭਾਵ ਹੁੰਦਾ ਹੈ ਚਿਹਰਾ ਨੀਲਾ ਦਿਖਾਈ ਦਿੰਦਾ ਹੈ।
23. ਇਸ ਵਿੱਚ ਵੀ ਦੰਦ ਜੁੜ ਜਾਂਦੇ ਹਨ।
24. ਗਲੇ ਵਿੱਚ ਗੋਲਾ ਜਿਹਾ ਉਠਦਾ ਅਨੁਭਵ ਹੁੰਦਾ ਹੈ।
25. ਇਸ ਵਿਚ ਬੇਹੋਸ਼ੀ ਪਰਨ ਰੂਪ ਵਿਚ ਹੁੰਦੀ ਹੈ।
26. ਸ਼ਾਦੀ ਨਾਲ ਇਸ ਦੌਰੇ ਦਾ ਕੋਈ ਸੰਬੰਧ ਨਹੀਂ।

**ਹਿਸਟੀਰੀਆ ਦਾ ਇਲਾਜ** : ਰੋਗ ਦੇ ਮੁੱਖ ਕਾਰਨਾਂ ਨੂੰ ਲੱਭ ਕੇ ਉਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨੀ। ਮਾਨਸਿਕ ਅਰਾਮ ਦੇਣਾ ਤੇ ਸ਼ਾਂਤ ਵਾਤਾਵਰਣ ਵਿੱਚ ਰੱਖਣਾ। ਜਿਥੇ ਕ੍ਰੋਧ, ਭੈਅ ਆਦਿ ਮਾਨਸਿਕ ਤਣਾਅ ਤੋਂ ਰੋਗੀ ਬਚਿਆ ਰਹੇ। ਰੋਗੀ ਨੂੰ ਵਿਸ਼ਵਾਸ਼ ਵੀ ਦਿਵਾਉਂਦੇ ਰਹਿਣਾ ਚਾਹੀਦਾ ਹੈ। ਰੋਗੀ ਨਾਲ ਕਿਸੇ ਵੀ ਹਾਲਤ ਵਿਚ ਸਖਤ ਵਰਤਾਅ ਨਹੀਂ ਕਰਨਾ ਚਾਹੀਦਾ ਜਿਸ ਨਾਲ ਸਰੀਰਕ ਜਾਂ ਮਾਨਸਿਕ ਹਰਜਾ ਪਹੁੰਚੇ ਜਿਵੇਂ ਕਿ ਮਾਰਨਾ, ਕੁੱਟਣਾ, ਵਾਲ ਪੁੱਟਣੇ, ਮਿਰਚਾਂ ਦੀ ਧੂਣੀ ਦੇਣਾ। ਦੌਰੇ ਸਮੇਂ ਰੋਗੀ ਦੇ ਕੱਪੜੇ ਢਿੱਲੇ ਕਰ ਦਿਉ ਤੇ ਪਾਣੀ ਦੇ ਛਿੱਟੇ ਮੂੰਹ ਤੇ ਮਾਰੋ। ਰੋਗੀ ਦੇ ਦੁਆਲੇ ਭੀੜ ਨਾ ਕਰੋ। ਇਸ ਨਾਲ ਦੌਰਾ ਵਧਦਾ ਹੈ। ਰੋਗੀ ਜਵਾਨ ਹੋਵੇ ਤਾਂ ਜਲਦੀ ਵਿਆਹ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜਾਂ ਰੋਗੀ ਸ਼ਾਦੀ ਸ਼ੁਦਾ ਹੋਵੇ ਤਾਂ ਉਸਨੂੰ ਪਤੀ ਦੇ ਦੇਖਰੇਖ ਵਿੱਚ ਭੇਜਣਾ ਚਾਹੀਦਾ ਹੈ। ਜੇ ਵਿਧਵਾ ਹੋਵੇ ਤਾਂ ਕਾਮ ਘੱਟ ਕਰਨ ਵਾਲੀ ਦਵਾਈ ਵਕਤੀ ਤੌਰ ਤੇ ਦਿੱਤੀ ਜਾ ਸਕਦੀ ਹੈ। ਮਾਸਕ ਧਰਮ (ਮਾਹਾਂਵਾਰੀ) ਸੰਬੰਧੀ ਸ਼ਿਕਾਇਤ ਦੂਰ ਕੀਤੀ ਜਾਣੀ ਚਾਹੀਦੀ ਹੈ। ਮੀਨੋਪਾਜ ਦੀ ਬੀਮਾਰੀ ਦਾ ਇਲਾਜ ਵੀ ਨਾਲ ਹੀ ਕਰਨਾ ਚਾਹੀਦਾ ਹੈ। ਦੌਰੇ ਵਿਚੋਂ ਬਾਹਰ ਕੱਢਣ ਦੀ ਜਲਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਦੌਰੇ ਸਮੇਂ ਨੱਕ ਰਾਹੀਂ ਸਪਿਰਟ ਅਮੋਨੀਆਂ ਸੁੰਘਾਉਣਾ ਚਾਹੀਦਾ ਹੈ।

**ਪ੍ਰਹੇਜ਼** : ਚਿੰਤਾ, ਕ੍ਰੋਧ, ਲੋਭ, ਲਾਲਚ ਆਦਿ ਦਾ ਤਿਆਗ ਕਰਨਾ ਚਾਹੀਦਾ ਹੈ। ਸ਼ਰਾਬ ਨਾ ਪੀਤੀ ਜਾਵੇ। ਆਲਸੀ ਜੀਵਨ ਤੋਂ ਦੂਰ ਰਹੋ। ਅਸ਼ਲੀਲ ਤਸਵੀਰਾਂ, ਸਿਨੇਮਾਂ, ਟੀ. ਵੀ. ਤੇ ਅਸ਼ਲੀਲ ਪੁਸਤਕਾਂ ਤੋਂ ਪ੍ਰਹੇਜ਼ ਕਰੋ। ਉਨੀਂਦਰਾਂ ਨਾ ਕੱਟੋ। ਮਲ ਮੂਤਰ ਵੀ ਰੋਕਦਾ ਠੀਕ ਨਹੀਂ।

■

*ਵਿਗਿਆਨਕ ਸੋਚ ਦੇ ਧਾਰਨੀਆਂ ਨੂੰ ਮੰਨ ਲੈਣਾ ਚਾਹੀਦਾ ਹੈ ਕਿ ਧਾਰਮਿਕ ਸੋਚਣੀ ਨਾਲ ਬੈਚੇਨ ਮਨ ਨੂੰ ਚੈਨ ਮਿਲਦਾ ਹੈ। ਭਾਵੇਂ ਇਹ ਮਜ਼ਬੂਰੀ ਵਸ ਹੈ ਪਰ ਇਹ ਸੱਚ ਹੈ। ਤੁਸੀਂ ਇਸ ਨੂੰ ਐਵੇਂ ਕਹਿ ਕੇ ਰੱਦ ਨਹੀਂ ਕਰ ਸਕਦੇ। ਬਾਬਿਆਂ ਦੇ, ਸੰਤਾਂ ਦੇ ਡੇਰੇ ਐਵੇ ਨਹੀਂ ਪਏ ਚਲਦੇ। ਲੋਕ ਉਨ੍ਹਾਂ ਕੋਲ ਤਾਂ ਹੀ ਜਾਂਦੇਹਨ, ਜੇ ਉਨ੍ਹਾਂ ਨੂੰ ਇੰਨਾਂ ਡੇਰਿਆਂ ਤੋਂ ਕੁਝ ਮਿਲਦਾ ਹੈ। ਪੰਜਾਬ ਵਿਚ ਇਹ ਡੇਰੇ ਹੁਣ ਬੜੇ ਹੀ ਜਥੇਬੰਦਕ ਤਰੀਕੇ ਨਾਲ ਚਲ ਰਹੇ ਹਨ। ਪੰਜਾਬ ਨੂੰ ਆਧੁਲਿਕ ਸੋਚਣੀ ਦੇ ਅਨੁਸਾਰ ਦੇਖਣ ਵਾਲਿਆਂ ਵਾਸਤੇ ਇਹ ਡੇਰੇ ਬਹੁਤ ਵੱਡੀ ਚੁਣੌਤੀ ਹਨ। ਸਾਹਿਤਕਾਰਾਂ ਅਤੇ ਕਲਾਕਾਰਾਂ ਦਾ ਇਹ ਫਿਕਰ ਹੋਣਾ ਚਾਹੀਦਾ ਹੈ।*

*ਇਕ ਹੋਰ ਸੋਚਣੀ ਧਾਰਮਿਕ ਅਕੀਦਿਆਂ ਦੀ ਸੋਚਣੀ ਹੈ। ਇਹ ਸੋਚਣੀ ਵੀ ਪੰਜਾਬ ਦੇ ਵਰਤਾਰੇ ਉੱਪਰ ਬੜੀ ਹਾਵੀ ਹੈ। ਸਿੱਖੀ ਸੋਚ ਦੇ ਧਾਰਨੀ ਜਦੋਂ ਅੰਮ੍ਰਿਤਧਾਰੀ ਹੁੰਦੇ ਹਨ ਤਾਂ ਉਹ ਗਾਤਰਾ ਕਿਰਪਾਨ ਪਾ ਕੇ ਆਪਣੇ ਉੱਤੇ ਇਕ ਅਨੁਸ਼ਾਸ਼ਨ ਲਾ ਦਿੰਦੇ ਹਨ। ਉਹ ਚੰਗਾ ਮਨੁੱਖ ਬਣਨ ਦੀ ਕੋਸ਼ਿਸ਼ ਕਰਦੇ ਹਨ। ਨਸ਼ਿਆਂ ਤੋਂ ਪ੍ਰਹੇਜ਼ ਕਰਦੇ ਹਨ ਪਰ ਮਸਲਾ ਉਦੋਂ ਆਉਂਦਾ ਹੈ ਜਦੋਂ ਇਹ ਅੰਮ੍ਰਿਤਧਾਰੀ ਸਮਝਣ ਲਗ ਪੈਂਦੇ ਹਨ ਕਿ ਉਹ ਕਿਰਪਾਨ ਪਾ ਕੇ ਖਾਸ ਬੰਦੇ ਬਣ ਗਏ ਹਨ ... ਬਾਕੀ ਲੋਕ ਕੀੜੇ ਮਕੌੜੇ ਹਨ। ਇਸ ਸੋਚ ਨੇ ਪੰਜਾਬ ਦਾ ਬੜਾ ਨੁਕਸਾਨ ਕੀਤਾ ਹੈ। ਧਰਮ ਬੰਦੇ ਨੂੰ ਨੇਕ ਬਣਾਉਂਦਾ ਹੈ, ਪਰ ਧਾ[illegible]ਕ ਵਰਤਾਰਾ ਬਹੁਤ ਵਾਰੀ ਸਮਾਜਿਕ ਨੁਕਸਾਨ ਕਰਦਾ ਹੈ। ਇਸਦੇ ਲਈ ਚੇਤੰਨ ਹੋਣਾ ਜ਼ਰੂਰੀ ਹੈ। ਇਸ ਵਿਚ ਵੀ ਸਾਹਿਤਕਾਰਾਂ ਅਤੇ ਕਲਾਕਾਰਾਂ ਨੇ ਆਪਣੀ ਭੂਮਿਕਾ ਨਿਭਾਉਣੀ ਹੈ।*

*ਇਸੇ ਤਰ੍ਹਾਂ ਇਕ ਹੋਰ ਸੋਚ ਪੰਜਾਬੀਆਂ ਦੀ ਸ਼ਾਵਨਵਾਦੀ ਸੋਚ ਹੈ। ਇਕ ਖਾਹਮਖਾਹ ਦੀ ਫੂਕ ਹੈ। ਕਿ ਅਸੀਂ ਪੰਜਾਬੀ ਕੋਈ ਖਾਸ ਸ਼ੈਅ ਹਾਂ। ਅਸੀਂ ਸਾਰੇ ਦੇਸ਼ ਨੂੰ ਅੰਨ ਦਿੰਦੇ ਹਾਂ। ਦਿੰਦੇ ਹਾਂ ਤਾਂ ਬਹੁਤ ਕੁਝ ਲੈਂਦੇ ਵੀ ਹਾਂ। ਕੋਲਾ ਲੈਂਦੇ ਹਾਂ, ਲੋਹਾ ਲੈਂਦੇ ਹਾਂ। ਅਸੀਂ ਬਹਾਦਰ ਹਾਂ ਤਾਂ ਹੋਰ ਵੀ ਬਹਾਦਰ ਹਨ। ਸਾਡਾ ਬੰਦ ਬੰਦ ਕਟਵਾਉਣ ਦਾ ਇਤਿਹਾਸ ਹੈ, ਹੋਰਨਾ ਦਾ ਵੀ ਹੈ। ਮਾਣ ਹੋਣਾ ਚਾਹੀਦਾ ਹੈ ਪਰ ਇਹ ਮਾਣ ਲਕੀਰ ਟੱਪ ਕੇ ਅਭਿਮਾਨ ਨਹੀਂ ਬਣਨਾ ਚਾਹੀਦਾ। ਇਹ ਸਮਝ ਦੇਣੀ ਵੀ ਸਾਹਿਤਕਾਰਾਂ ਅਤੇ ਕਲਾਕਾਰਾਂ ਦੇ ਹਿੱਸੇ ਆਉਂਦੀ ਹੈ।*

-ਗੁਰਸ਼ਰਨ ਸਿੰਘ

*...ਧਰਮ ਸੇਵਾ ਸਦਾਚਾਰ, ਸਤਿਕਾਰ, ਸਨਮਾਨ, ਆਗੂ, ਨੇਤਾ ਵਰਗੇ ਸਾਰੇ ਸ਼ਬਦ ਅੱਜ ਬੇਅਰਥੇ ਹੋ ਗਏ ਲਗਦੇ ਹਨ। ਸਾਰਾ ਕੁਝ ਦੌਲਤ ਅਤੇ ਤਾਕਤ ਦੇ ਇਰਦ ਗਿਰਦ ਘੁੰਮਦਾ ਹੋਇਆ ਜਾਪਦਾ ਹੈ। ਧਰਮ ਪਾਖੰਡ ਲਗਦਾ ਹੈ। ਸੇਵਾ ਕੈਰੀਅਰ ਬਣ ਗਈ ਹੈ। ਸਦਾਚਾਰ ਖੁਲਮਖੁਲਾ ਦੁਰਾਚਾਰ ਬਣ ਗਿਆ ਹੈ। ਸਤਿਕਾਰ ਸਨਮਾਨ ਮਾਤਰ ਦਿਖਾਵੇ ਦੇ ਲਫਜ਼ ਰਹਿ ਗਏ ਹਨ। ਆਗੂ ਅਤੇ ਨੇਤਾ ਤੋਂ ਵੱਧ ਭਿੱਟਿਆ ਹੋਇਆ ਕੋਈ ਸ਼ਬਦ ਨਜ਼ਰ ਨਹੀਂ ਆਉਂਦਾ।*

-ਮਹੀਪ ਸਿੰਘ

# ਮਨੁੱਖੀ ਸੁਭਾਓ ਉਪਰ ਵਿਰਸੇ ਦਾ ਪ੍ਰਭਾਵ

-ਸੁਰਜੀਤ ਸਿੰਘ ਢਿਲੋਂ

ਅੱਜ ਦਾ ਮਨੁੱਖ ਵੀ ਸ਼ੈਕ..ਪੀਅਰ ਦੇ ਚਰਿੱਤਰ ਉਥੈਲੋ ਵਾਂਗ ਆਪਣੇ ਆਪ ਬਾਰੇ ਬਦਲਿਆ ਹੋਇਆ ਹੈ। ਇਸ ਦਾ ਦਿਮਾਗ ਸੋਚਦਾ ਵੀ ਹੈ ਪਰ ਮਨੁੱਖੀ ਸਥਿਤੀ ਦੀ ਗੰਭੀਰਤਾ ਮਨੁੱਖ ਦੀ ਵਿੱਤੋਂ ਬਾਹਰੀ ਹੈ। ਮਨੁੱਖ ਦੇ ਚਰਿੱਤਰ ਅਤੇ ਸਭਿਆਚਾਰ ਦੇ ਪ੍ਰਸਪਰ ਸਬੰਧਾਂ ਨੂੰ ਹੀ ਲੈ ਲਵੋ, ਅੱਜ ਦੇ ਵਿਗਿਆਨਕ ਯੁੱਗ 'ਚ ਵੀ ਇਸ ਬਾਰੇ ਮਨੁੱਖ ਦੀ ਭਟਕਣਾ ਪ੍ਰਤੱਖ ਹੈ।

ਮਨੁੱਖ ਦਾ ਸਮਾਜ ਨਾ ਹੀ ਕਲਪਨਾ ਉਪਰ ਅਤੇ ਨਾ ਹੀ ਆਦਰਸ਼ਾਂ ਉਪਰ ਸਿਰਜਿਆ ਹੋਇਆ ਹੈ। ਮਨੁੱਖ ਦਾ ਸੁਭਾਓ, ਉਸਦਾ ਚਰਿੱਤਰ ਅਤੇ ਉਸ ਦੇ ਕਾਰਜ-ਕਾਰਨਾਮੇ ਸਮਾਜ ਨੂੰ ਵੰਨਗੀ ਅਰਪਣ ਕਰਦੇ ਹਨ। ਮਨੁੱਖ ਦਾ ਸੁਭਾਓ ਅਤੇ ਉਸ ਦਾ ਚਰਿੱਤਰ ਅੱਗੋਂ ਉਸ ਦੇ ਆਪਣੇ ਝੁਕਾਓ ਤੋਂ ਪੁੰਗਰਦੇ ਹਨ, ਉਸਦੇ ਅਹਿਸਾਸ ਤੋਂ ਬਿਨਾਂ ਇਨ੍ਹਾਂ ਦਾ ਜਨਮ ਹੁੰਦਾ ਹੈ ਅਤੇ ਉਸ ਦੀਆਂ ਭਾਵਨਾਵਾਂ 'ਚੋਂ ਇਹ ਉਘੜਦੇ ਹਨ! ਮਨੁੱਖ ਦੀਆਂ ਪ੍ਰਵਿਰਤੀਆਂ, ਮਨੁੱਖ ਦੀਆਂ ਸੁਭਾਵਿਕ ਰੁਚੀਆਂ ਅਤੇ ਉਸ ਦੀ ਜਜ਼ਬਾਤੀ ਚੇਤੰਨਤਾ, ਇਹ ਸਭ ਮਨੁੱਖ ਦੇ ਮਨ ਦੇ ਉਜਾਗਰ ਹੁੰਦੇ ਰਹਿੰਦੇ ਪੱਖ ਹਨ। ਇਸੇ ਮਨ 'ਚ ਨਾਲੋ ਨਾਲ ਜਾਣਕਾਰੀ ਸਮਾਉਂਦੀ ਰਹਿੰਦੀ ਹੈ ਤੇ ਸੂਝ-ਸਮਝ ਬਣ ਕੇ ਪੁੰਗਰਦੀ ਹੀ ਰਹਿੰਦੀ ਹੈ। ਇਸੇ ਹੀ ਮਨ ਨੂੰ ਲਜ਼ਤਾ ਦਾ, ਮਾਨਸਿਕ ਤੇ ਸਰੀਰਕ ਪੀੜਾਂ ਦਾ ਅਹਿਸਾਸ ਵੀ ਹੁੰਦਾ ਰਹਿੰਦਾ ਹੈ। ਮਨ ਇਸ ਪ੍ਰਕਾਰ ਮਨੁੱਖ ਦਾ ਮੁਕੱਦਰ ਬਣ ਗਿਆ ਹੁੰਦਾ ਹੈ, ਉਸ ਦੀ ਤਕਦੀਰ ਬਣ ਗਿਆ ਹੁੰਦਾ ਹੈ ਅਤੇ ਇਹੋ ਹੀ ਛੇਕੜ, ਉਸ ਦੇ ਚਰਿੱਤਰ ਦੀ ਬੁਨਿਆਦ ਬਣਦਾ ਹੈ, ਉਸ ਚਰਿੱਤਰ ਦੀ ਜਿਹੜਾ ਚੰਗਾ ਵੀ ਹੋ ਸਕਦਾ ਹੈ ਅਤੇ ਮਾੜਾ ਵੀ, ਸਜਿਆ-ਸੰਵਰਿਆ ਵੀ ਹੋ ਸਕਦਾ ਹੈ ਅਤੇ ਬਿਗੜਿਆ ਹੋਇਆ ਵੀ, ਰਚਨਾਤਮਕ ਰੁਝੇਵਿਆਂ 'ਚ ਰੁਝਿਆ ਹੋਇਆ ਵੀ ਹੋ ਸਕਦਾ ਹੈ ਅਤੇ ਨਿਰੋਲ ਤੋੜ-ਭੰਨ 'ਚ ਗ੍ਰਸਤ ਵੀ ਅਤੇ ਜਿਹੜਾ ਸਨਮਾਨ ਦੇ ਯੋਗ ਵੀ ਹੁੰਦਾ ਹੈ, ਪਰ ਇਸ ਦੇ ਅਯੋਗ ਵੀ।

ਉਸ ਦੇ ਚਰਿੱਤਰ ਅਤੇ ਸੁਭਾਓ ਦਾ ਅਧਾਰ ਬਣਿਆ ਮਨੁੱਖ ਦਾ ਮਨ ਆਪ ਅਗੋਂ ਦਿਮਾਗ ਅੰਦਰਲੀ ਰਸਾਇਣਿਕ ਹਲਚਲ ਦਾ ਸਿੱਟਾ ਹੁੰਦਾ ਹੈ ਮਨੁੱਖੀ ਵਤੀਰੇ ਦੀਆਂ ਜੜ੍ਹਾਂ ਇਸ ਪ੍ਰਕਾਰ ਦਿਮਾਗ ਅੰਦਰ ਖੁਭੀਆਂ ਹੁੰਦੀਆਂ ਹਨ ਕਿ ਦਿਮਾਗ ਭਾਵੇਂ ਕੇਵਲ ਸਿਰ ਦੇ ਅੰਦਰ ਸਥਿਤ ਹੁੰਦਾ ਹੈ ਪਰ ਇਸ ਦੇ ਨਿਯੰਤਰਣ ਅਧੀਨ ਸਾਰਾ ਸਰੀਰ ਹੁੰਦਾ ਹੈ। ਸਰੀਰ ਦੇ ਹੋਰਨਾ ਅੰਗਾਂ ਵਾਂਗ ਦਿਮਾਗ ਵੀ ਪ੍ਰਗਤੀ ਦੌਰਾਨ ਜੀਨਾਂ ਜਾਂ ਜਣਨ-ਤੱਤਾਂ ਤੋਂ ਆਪਣੀ ਵਿਸ਼ੇਸਤਾ ਗ੍ਰਹਿਣ ਕਰਦਾ ਹੈ ਅਤੇ ਇਨ੍ਹਾਂ ਵਿਸ਼ੇਸ਼ਤਾਵਾਂ ਦਾ ਝਉਲਾ ਮਨੁੱਖ ਦੇ ਚਰਿੱਤਰ 'ਚੋਂ ਉਮਰ ਭਰ ਪੈਂਦਾ ਰਹਿੰਦਾ ਹੈ।

ਹੁਣ ਤੱਕ ਤਾਂ ਅਸੀਂ ਇਹੋ ਹੀ ਮੰਨਦੇ ਆ ਰਹੇ ਹਾਂ ਕਿ ਮਨੁੱਖ ਦੇ ਵਤੀਰੇ ਨੂੰ ਇੱਛਾ ਅਨੁਸਾਰ ਢਾਲਿਆ ਜਾ ਸਕਦਾ ਹੈ। ਇਸ ਵਿਚਾਰ ਦੀ ਨੀਂਹ ਉਪਰ ਸਾਰੀ ਸਿੱਖਿਆ ਪ੍ਰਣਾਲੀ ਦੀ ਉਸਾਰੀ ਹੋਈ ਅਤੇ ਇਸੇ ਹੀ ਆਧਾਰ 'ਤੇ ਸਿਆਸਤ ਦਾ ਵਿਕਾਸ ਹੋਇਆ। ਪਰ ਉਪਰੋਕਤ ਤੱਥ ਦੇ ਸਨਮੁੱਖ ਇਹ ਵਿਚਾਰ ਜਾਪਣ ਲੱਗ ਪੈਂਦਾ ਹੈ ਅਤੇ ਇਹ ਕਦਾਚਿਤ ਪ੍ਰਤੀਤ ਨਹੀਂ ਹੁੰਦਾ ਕਿ ਮਨੁੱਖ ਦੀ ਸੋਚਣੀ ਅਤੇ ਇਸ ਦਾ ਵਤੀਰਾ ਸਮੁੱਚੇ ਤੌਰ 'ਤੇ ਸਭਿਆਚਾਰਕ ਦੁਆਲੇ ਦੇ ਪ੍ਰਭਾਵ ਅਧੀਨ ਹੀ ਆਪਣੀ ਰੂਪ-ਰੇਖਾ ਧਾਰਣ ਕਰਦਾ ਹੈ। ਅਸਲ ਗੱਲ ਇਹ ਹੈ ਕਿ ਮਨੁੱਖੀ ਵਿਚਰਨ ਉਪਰ ਸਭਿਆਚਾਰ ਦਾ ਪ੍ਰਭਾਵ ਪੈਂਦਾ ਤਾਂ ਹੈ ਪਰ ਇਹ ਪ੍ਰਭਾਵ ਕੇਵਲ ਪਾਬੰਦ ਹੱਦ ਤੱਕ ਹੀ ਸੀਮਤ ਰਹਿੰਦਾ ਹੈ। ਵਿਅਕਤੀ ਦੇ ਦਿਮਾਗੋਂ ਪੁੰਗਰੀਆਂ ਸੰਭਾਵਨਾਵਾਂ ਇਸ ਪ੍ਰਭਾਵ ਦੇ ਦਾਇਰੇ ਦੀ ਸੀਮਾ ਨਿਰਧਾਰਤ ਕਰਦੀਆਂ ਹਨ, ਜਿਨ੍ਹਾਂ ਦਾ ਕਿ ਆਪਣਾ ਮੂਲ ਮਾਂ-ਪਿਓ ਵਲੋਂ ਵਿਰਸੇ 'ਚ ਮਿਲੇ ਹੋਏ ਜੀਨ ਹੁੰਦੇ ਹਨ।

ਵਿਗਿਆਨਕ ਖੇਤਰ 'ਚ ਅੱਜ ਇਹ ਸਵਾਲ ਹੀ ਉਠ ਨਹੀਂ ਰਿਹਾ ਕਿ ਕੀ ਮਨੁੱਖੀ ਵਤੀਰਾ ਜਣਨ-ਤੱਤਾਂ ਅਧੀਨ ਹੈ? ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ ਪੁੰਗਰਦਾ ਹੀ ਜਣਨ-ਤੱਤਾਂ ਅਧੀਨ ਹੈ। ਪ੍ਰਮਾਣਾਂ ਦਾ ਜਿੰਨਾਂ ਜ਼ਖੀਰਾ ਵਿਗਿਆਨ ਕੋਲ ਹੈ ਇਸੇ ਵਿਚਾਰ ਨੂੰ ਫੈਸਲਾਕੁਨ ਹੱਦ ਤੱਕ ਪੱਕਿਆ ਕਰਦਾ ਹੈ। ਪਰ ਆਮ ਸੋਚਣੀ ਇਸ ਵਿਚਾਰੋਂ ਅੱਜ ਵੀ ਅਣਭਿੱਜ ਰਹਿ ਰਹੀ ਹੈ। ਚਰਿੱਤਰ ਉਸਾਰੀ ਦੇ ਸੰਬੰਧ ਵਿਚ ਇਸ ਸਭਿਆਚਾਰਕ ਪ੍ਰਭਾਵ ਨੂੰ ਇਹ ਬੇਤੁਕੀ ਮਹੱਤਤਾ ਅੱਜ ਵੀ ਦੇ ਰਹੀ ਹੈ।

ਵਿਗਿਆਨਕ ਸੋਚਣੀ, ਆਮ ਸੋਚਣੀ ਦੇ ਟਾਕਰੇ ਇਸ ਕਰਕੇ ਸਵੀਕਾਰ ਕੀਤੀ ਜਾਂਦੀ ਹੈ ਕਿਉਂਕਿ ਇਹ ਕਈ ਸਮੱਸਿਆਵਾਂ ਨੂੰ ਇਕਸਾਰ ਸੁਲਝਾਉਣ ਦੇ ਯੋਗ ਹੁੰਦੀ ਹੈ। ਇਤਿਹਾਸ ਵਿਚ ਇਹੋ ਜਿਹਾ ਕਈ ਵਾਰ ਹੋਇਆ। ਜਦੋਂ ਇਹ ਗਿਆਨ ਹੋਇਆ ਕਿ ਧਰਤੀ ਗੋਲ ਹੈ ਜਾਂ ਕਿ ਸੂਰਜ ਨਹੀਂ ਸਗੋਂ ਧਰਤੀ ਸੂਰਜ ਦੁਆਲੇ ਭੌਂਦੀ ਹੈ ਅਤੇ ਜਾਂ ਫਿਰ ਕਿ ਹਰ ਇਕ ਪਦਾਰਥ ਦੀ ਬਣਤਰ ਦਾ ਮੂਲ ਪ੍ਰਮਾਣੂ ਹਨ, ਤਦ ਉਲਝੀਆਂ ਹੋਈਆਂ ਬਹੁਤ ਸਮੱਸਿਆਵਾਂ ਇਕ ਇਕ ਕਰਕੇ ਸੁਲਝਦੀਆਂ ਰਹੀਆਂ। ਮਨੁੱਖ ਦੇ ਚਰਿੱਤਰ ਇਸ ਦੇ ਵਤੀਰੇ ਅਤੇ ਸਭਿਆਚਾਰ ਨੂੰ ਸਮਝਣ ਬਾਰੇ ਵੀ ਇਸੇ ਹੀ ਪ੍ਰਕਾਰ ਦੀ ਆਸ ਕੀਤੀ ਜਾ ਸਕਦੀ ਹੈ ਪਰ ਤਾਂ ਜੇ ਇਨ੍ਹਾਂ ਨੂੰ ਰੀਝਾਂ ਦੀ ਥਾਂਵੇਂ, ਵਿਗਿਆਨਕ ਤੱਥਾਂ ਦੇ ਅਧਾਰ 'ਤੇ ਘੋਖਿਆ ਤੇ ਵਿਚਾਰਿਆ ਜਾਵੇ।

ਜਿਵੇਂ ਇਹ ਕਿਹਾ ਜਾ ਸਕਦਾ ਹੈ ਕਿ ਅੱਖਾਂ ਦੇ ਰੰਗ ਦਾ ਆਧਾਰ ਜਣਨ-ਤੱਤ ਹਨ, ਕੱਦ ਦੇ ਲੰਬੇ ਜਾਂ ਛੋਟੇ ਹੋਣ ਦਾ ਆਧਾਰ ਜਣਨ-ਤੱਤ ਹਨ, ਦਿਲ ਦੀ ਬੀਮਾਰੀ ਜਾਂ ਸ਼ਕਰ-ਰੋਗ ਦਾ ਕਾਰਨ ਜਣਨ-ਤੱਤ ਹਨ, ਇੰਜ ਹੀ ਇਹ ਵੀ ਕਿਹਾ ਜਾ ਸਕਦਾ ਹੈ ਕਿ ਜਣਨ-ਤੱਤ ਹੀ ਛੇਕੜ ਮਨੁੱਖੀ ਵਤੀਰੇ ਦਾ ਮੂਲ ਅਧਾਰ ਹਨ। ਤੁੱਛ ਜਾਂ ਮਾਮੂਲੀ ਹੱਦ ਤਕ ਨਹੀਂ, ਲਗਪਗ ਮੁਕੰਮਲ ਹੱਦ ਤਕ ਮਨੁੱਖ ਦੇ



ਵਤੀਰੇ ਅੰਦਰਲੇ ਰੁਚੀਆਂ ਦੇ ਤਾਣੇ-ਬਾਣੇ ਨੂੰ ਜੀਨ ਹੀ ਜਨਮ ਦਿੰਦੇ ਹਨ। ਦੁਆਲੇ ਦੇ ਸਭਿਆਚਾਰ ਦਾ ਪ੍ਰਭਾਵ ਤਾਂ ਇਸ ਵਤੀਰੇ ਦਾ ਕੇਵਲ ਪਹਿਰਾਵਾ ਹੀ ਬਣਦਾ ਹੈ। ਹੇਰਾ-ਫੇਰੀ ਕਰਨੀ ਅਤੇ ਵੱਲ-ਛੱਲ ਕਰਨੇ ਸਾਡੇ ਵਤੀਰੇ ਦੀ ਜਾਨ ਹਨ। ਇਨ੍ਹਾਂ ਲਈ ਅਪਣਾਏ ਗਏ ਢੰਗ ਭਾਵੇਂ ਸਭਿਆਚਾਰ ਦੀ ਹੀ ਦੇਣ ਹੁੰਦੇ ਹਨ ਪਰ ਇਨ੍ਹਾਂ ਪ੍ਰਤੀ ਘੱਟ ਜਾਂ ਵੱਧ ਰੁਚੀ, ਜਮਾਂਦਰੂ ਜੀਨਾਂ ਰਾਹੀਂ ਵਿਰਸੇ'ਚ ਮਿਲਦੀ ਹੈ। ਇਹੋ ਹੀ ਹੋਰਨਾਂ ਮਾਨਸਿਕ ਰੁਚੀਆਂ ਬਾਰੇ ਵੀ ਸੱਚ ਹੈ। ਰੁਚੀਆਂ ਦੀ ਗੱਲ ਤਾਂ ਵਿਅਕਤੀਗਤ ਪੱਧਰ 'ਤੇ ਰਹਿ ਗਈ, ਸਮੁੱਚਾ ਮਾਨਵੀ ਸਭਿਆਚਾਰ ਵੀ ਮਨੁੱਖੀ ਨਸਲ ਦੇ ਜੀਨਾਂ ਦੀ ਹੀ ਦੇਣ ਹੈ।

ਮਨੁੱਖ ਜਾਨਵਰਾਂ ਨਾਲੋਂ ਉਕਾ ਹੀ ਵੱਖਰਾ ਆਪਣੇ ਸਭਿਆਚਾਰ ਕਰਕੇ ਹੈ। ਇਸ ਦਾ ਸਭਨਾਂ ਨਾਲੋਂ ਨਜ਼ਦੀਕੀ ਸਾਕ ਚਿੰਪਾਜ਼ੀ ਜੇਕਰ ਮਨੁੱਖ ਦੀ ਹੱਦ ਤੱਕ ਸਭਿਆਚਾਰਕ ਨਹੀਂ ਤਦ ਆਪਣਿਆਂ ਜੀਨਾਂ ਕਰਕੇ, ਜਿਹੜੇ ਕਿ ਮਨੁੱਖ ਨਾਲੋਂ ਭਿੰਨ ਹਨ। ਚਿੰਪਾਜ਼ੀ ਜੇ ਚਾਹੇ ਵੀ ਤੱਦ ਵੀ ਉਹ ਮਨੁੱਖ ਜਿਹੇ ਸਭਿਆਚਾਰਕ ਤਾਣੇ-ਬਾਣੇ 'ਚ ਨਹੀਂ ਵਿਚਰ ਸਕਦਾ, ਉਂਜ ਜਿਵੇਂ ਕਿ ਮਨੁੱਖ ਵੀ ਮਧੂ-ਮੱਖੀ ਜਿਹਾ ਸਮਾਜਵਾਦੀ ਢਾਂਚਾ ਨਹੀਂ ਅਪਣਾ ਸਕਦਾ। ਕਈਆਂ ਗੱਲਾਂ 'ਚ ਮਧੂ-ਮੱਖੀ ਦਾ ਭਾਈਚਾਰਾ ਮਨੁੱਖ ਨਾਲੋਂ ਸੁਯੋਗ ਹੈ ਜਿਵੇਂ ਕਿ ਪ੍ਰਸਪਰ ਸਹਿਚਾਰ 'ਚ, ਹੋਰਨਾਂ ਆਪਣੇ ਸੰਗੀਆਂ ਦੀ ਭਲਾਈ ਚਾਹੁੰਣ 'ਚ ਅਤੇ ਕੰਮਾਂ ਦੀ ਵੰਡ 'ਚ। ਮਧੂ-ਮੱਖੀ ਦਾ ਸਭਿਆਚਾਰ ਸਾਡੇ ਕਿਆਸੇ ਹੋਏ ਸਮਾਜ ਦੇ ਵਧੇਰੇ ਨੇੜੇ ਹੈ। ਸਮਾਜਵਾਦ ਵੱਲ ਵੱਧਣ ਦੇ ਮਨੁੱਖਾਂ ਨੇ ਦ੍ਰਿੜ ਯਤਨ ਵੀ ਕੀਤੇ ਹਨ, ਜਿਸ 'ਚ ਇਹ ਸਫਲ ਇਸ ਕਰਕੇ ਨਹੀਂ ਹੋ ਸਕਿਆ ਕਿਉਂਕਿ ਮਨੁੱਖ ਦੇ ਜੀਨਾ ਨੇ ਇਸ ਦਿਸ਼ਾਂ ਵੱਲ ਦੂਰ ਤੱਕ ਜਾਣ ਦੀ ਇਸ ਨੂੰ ਖੁੱਲ੍ਹ ਨਹੀਂ ਦਿੱਤੀ ਹੋਈ। ਅਸੀਂ ਸਾਰੇ ਹੀ, ਆਪੋ-ਆਪਣੀਆਂ ਜੀਨੀ ਬੰਦਸ਼ਾਂ ਦੇ ਦਾਇਰੇ ਦੇ ਅੰਦਰ ਅੰਦਰ ਹੀ ਵਿਚਰਨਯੋਗ ਹੁੰਦੇ ਹਨ।

ਅਜਿਹੇ ਜਣਨ-ਤੱਤਾਂ ਨੂੰ ਪਛਾਣਿਆ ਜਾ ਰਿਹਾ ਹੈ ਜਿਹੜੇ ਕਿ ਸਿੱਧਿਆਂ ਵੀ ਅਤੇ ਅਸਿੱਧਿਆਂ ਵੀ, ਮਨੁੱਖੀ ਵਤੀਰੇ ਨੂੰ ਪ੍ਰਭਾਵਤ ਕਰਦੇ ਹਨ। ਇਹ ਜੀਨ ਜਾਂ ਜਣਨ ਤੱਤ ਜੀਵਕ ਰਸਾਇਣ ਅਤੇ ਹਾਰਮੋਨੀ ਰਸ ਉਤੰਪਨ ਕਰਦੇ ਹਨ, ਜਿਹੜੇ ਕਿ ਅੱਗੋਂ ਵਿਅਕਤੀ ਨੂੰ ਮੋਹ ਦੀ ਸਥਿਤੀ 'ਚ, ਰੋਸੇ ਦੀ ਸਥਿਤੀ 'ਚ ਅਤੇ ਕੋਮਲ ਭਾਵਨਾਂ ਦੀ ਸਥਿਤੀ 'ਚ ਲਿਆ ਖੜ੍ਹਾ ਕਰਦੇ ਹਨ। ਇਹ ਜੀਨ ਕਿਸ ਸਮੇਂ ਸਰਗਰਮ ਹੁੰਦੇ ਹਨ, ਉਸ ਦਾ ਆਧਾਰ ਭਾਵੇਂ ਦੁਆਲੇ ਦੇ ਹਾਲਤ ਹੁੰਦੇ ਹਨ। ਹਉਮੈਂ ਨੂੰ ਲੱਗੀ ਕੋਈ ਠੇਸ, ਉਪਜੀ ਹੋਈ ਕੋਈ ਗਿਲਾਨੀ, ਕਿਸੇ ਦੇ ਚਿਹਰੇ ਦੇ ਹਾਵ-ਭਾਵ ਤੋਂ ਉਮੜਿਆ ਮੋਹ ਜਾਂ ਹੇਜ ਜਾਂ ਵਿਛੋੜੇ ਕਾਰਨ ਅੱਖਾਂ 'ਚ ਉੱਤਰੀ ਨਮੀਂ, ਇਨ੍ਹਾਂ ਭਾਵਕ ਸਥਿਤੀਆਂ ਦਾ ਕਾਰਨ ਤਾਂ ਦੁਆਲੇ ਅੰਦਰਲੀਆਂ ਘਟਨਾਵਾਂ ਹੀ ਹੁੰਦੀਆਂ ਹਨ ਪਰ ਇਨ੍ਹਾਂ ਕਾਰਨ ਉਤਪੰਨ ਹੁੰਦਾ ਮਨੁੱਖੀ ਵਤੀਰਾ, ਹਰ ਇਕ ਦਾ ਆਪੋ-ਆਪਣਾ ਵਿਸ਼ੇਸ਼ ਹੁੰਦਾ ਹੈ, ਜਿਹੜਾ ਕਿ ਦਿਮਾਗ ਅੰਦਰਲੀ ਰਸਾਇਣਿਕ ਹਲਚਲ ਦੇ ਅਧਾਰ 'ਤੇ ਉਤਪੰਨ ਹੁੰਦਾ ਹੈ ਅਤੇ ਦਿਮਾਗ ਅੰਦਰਲੀ ਇਸ ਰਸਾਇਣਿਕ ਹਲਚਲ ਨੂੰ ਅੱਗੋਂ ਅਨੁਕੂਲਿਤ ਹੋਏ ਵਿਸ਼ੇਸ਼ ਜੀਨ ਜਨਮ ਦਿੰਦੇ ਹਨ।

ਮਨੁੱਖ ਦਾ ਜੀਵਨ ਇੰਚ ਦੇ ਦੋ-ਸੌਵੇਂ ਭਾਗ ਦੇ ਆਕਾਰ ਦੇ ਘੇਰੇ ਅੰਦਰ ਸਿਮਟੇ ਹੋਏ ਉਸ ਅੰਡੇ ਤੋਂ ਆਰੰਭ ਹੁੰਦਾ ਹੈ, ਜਿਸ ਅੰਦਰ ਕਿ ਮਨੁੱਖ ਦੇ ਸਰੀਰ ਦੀ ਉਸਾਰੀ ਨਾਲ ਸਬੰਧ ਰੱਖਦਿਆਂ ਸੰਭਾਵਨਾਵਾਂ ਅਤੇ ਅੱਗੋਂ ਉਸ ਦੇ ਭਵਿੱਖ 'ਚ ਪੁੰਗਰਨ ਵਾਲੇ ਵਤੀਰੇ ਦੀਆਂ ਸੰਭਾਵਨਾਵਾਂ, ਜੀਨਾਂ ਦੇ ਰੂਪ 'ਚ ਸਮਾਈਆਂ ਹੁੰਦੀਆਂ ਹਨ। ਇਹੋ ਅੰਡਾ ਨੌਂ ਮਹੀਨਿਆਂ 'ਚ, ਪਾਚਨ ਨਾਲੀ ਵਾਲੇ ਹੱਡੀਆਂ, ਪੱਠਿਆਂ, ਨਸਾਂ, ਰਗਾਂ ਵਾਲੇ, ਧੜਕਦੇ ਦਿਲ ਵਾਲੇ ਅਤੇ ਦਿਮਾਗ ਵਾਲੇ ਇਕ ਪੁਤਲੇ 'ਚ ਬਦਲ ਗਿਆ ਹੁੰਦਾ ਹੈ। ਹੱਡ-ਮਾਸ ਦਾ ਇਹ ਪੁਤਲਾ ਆਪਣੇ ਆਪ ਹੀ ਹੋਂਦ 'ਚ ਆ ਗਿਆ ਹੁੰਦਾ, 250,000 ਦੇ ਲਗਪਗ ਜੀਨਾਂ ਜਾਂ ਜਣਨ-ਤੱਤਾਂ ਦੇ ਜੋੜੇ, ਜਿਹੜੇ ਕਿ ਮੁਢਲੇ ਸੈਲ ਜਾਂ ਅੰਡੇ ਵਿਚ ਸਮਾਏ ਹੋਏ ਹੁੰਦੇ ਹਨ, ਇਸ ਦੇ ਪੁਤਲੇ ਦੀ ਉਸਾਰੀ ਦੇ ਜ਼ਿੰਮੇਵਾਰ ਹੁੰਦੇ ਹਨ। ਬੱਚੇ ਦਾ ਜਨਮ ਤੋਂ ਪਿਛੋਂ ਵੀ ਇਹ ਉਸਾਰੀ ਰੁਕਦੀ ਨਹੀਂ। ਪੁੰਗਰ ਰਹੀ ਸਰੀਰਕ ਵਿਉਂਤ ਦੀ ਸੂਖਮਤਾ ਦਾ ਸਭਨਾਂ ਨਾਲੋਂ ਵਧੀਕ ਵਿਖਾਲਾ ਦਿਮਾਗ ਕਰਦਾ ਹੈ ਜਿਸ ਅੰਦਰ, ਇਸ ਦੇ ਪ੍ਰਫੁਲਤ ਹੋਣ ਸਮੇਂ, 10 ਅਰਬ ਨਸ-ਸੈਲ ਸਮਾਏ ਹੁੰਦੇ ਹਨ। ਦਿਮਾਗ ਅੰਦਰਲੇ ਨਸ-ਸੈਲ ਇਕ ਦੂਜੇ ਨਾਲੋਂ ਨਿਵੇਕਲੇ ਸਥਿਤ ਨਹੀਂ ਹੁੰਦੇ। ਸੈਆਂ ਤੋਂ ਲੈ ਕੇ ਹਜ਼ਾਰਾ ਦੀ ਗਿਣਤੀ 'ਚ ਫੁਟਦੀਆਂ ਲਗਰਾਂ ਰਾਹੀਂ ਇਹ ਇਕ ਦੂਜੇ ਨਾਲ ਸੰਪਰਕ ਬਣਾਉਂਦੇ ਚਲੇ ਜਾਂਦੇ ਹਨ। ਸੈਲਾਂ ਤੋਂ ਲੈ ਕੇ ਲਗਰਾਂ ਦਾ ਇਹ ਤਾਣਾ-ਬਾਣਾ ਬਹੁਤ ਹੀ ਪਲਰਿਆ ਹੋਇਆ ਹੁੰਦਾ ਹੈ, ਜਿਨ੍ਹਾਂ ਅੰਦਰ ਤੋੜਦੀਆਂ ਉਕਸਾਹਟਾਂ ਸਾਰੇ ਸਰੀਰ ਨੂੰ ਹਰ ਸਮੇਂ ਇਕਸਾਰਤਾ 'ਚ ਪ੍ਰੋਈ ਰੱਖਦੀਆਂ ਹਨ। ਅਰਬਾਂ ਦੀ ਗਿਣਤੀ 'ਚ ਸੰਵੇਦਨੀ-ਸਥਾਨ, ਸਰੀਰ ਦੇ ਅੰਦਰ ਅਤੇ ਬਾਹਰ, ਸਾਰੇ ਹੀ ਖਿੰਡੇ ਹੋਏ ਹੁੰਦੇ ਹਨ। ਇਹੋ ਸਥਾਨ ਸਰੀਰ ਅੰਦਰਲੀਆਂ ਉਕਸਾਹਟਾਂ ਦੇ ਜਨਮ ਦਾ ਸਾਧਨ ਹੁੰਦੇ ਹਨ।

ਬੱਚੇ ਦਾ ਵਾਧੇ ਪਿਆ ਸਰੀਰ ਆਵਾਜ਼ਾਂ ਸੁਣਦਾ ਹੋਇਆ, ਦ੍ਰਿਸ਼ ਵੇਖਦਾ ਹੋਇਆ, ਗਲਵਕੜੀਆਂ ਰਾਹੀਂ ਨੇੜਤਾਂ ਦੇ ਨਿੱਘ ਨੂੰ ਮਹਿਸੂਸ ਕਰਦਾ ਹੋਇਆ, ਹਨੇਰਿਆਂ ਤੋਂ ਅਤੇ ਬਨੇਰਿਆਂ ਤੋਂ ਡਰਦਾ ਡਰਦਾ, ਮੋਹ ਦੀ ਅਪਣੱਤ ਦੇ, ਨਫਰਤ ਦੀ ਫਿਟਕਾਰ ਦੇ ਅਤੇ ਈਰਖਾਂ ਦੇ ਸਾੜਿਆਂ ਦੇ ਅਹਿਸਾਸ ਨਾਲ, ਇਸ ਸੰਸਾਰ ਦਾ ਅਤੇ ਸਮਾਜ ਦਾ ਇਕ ਅੰਗ ਬਣਨ ਦੇ ਯਤਨ ਕਰਦਾ ਹੋਇਆ ਵੱਡਾ ਹੁੰਦਾ ਹੈ। ਘਾਲਣਾ ਘਾਲਦੇ ਹੋਏ ਬੱਚੇ ਨੂੰ ਵੀ ਅਤੇ ਅੱਲ੍ਹੜ ਨੂੰ ਵੀ, ਆਪਣੀ ਹੋਂਦ ਕਦੀ ਮਧੁਰ ਸੰਗੀਤ ਲਗਣ ਲਗ ਪੈਂਦੀ ਹੈ ਅਤੇ ਕਦੀ ਭਿਆਨਕ ਸੁਪਨਾ। ਹਰ ਪ੍ਰਕਾਰ ਦੇ ਨਿੱਘ ਦਾ, ਡਰ ਦਾ, ਖੁਸ਼ੀ ਦਾ, ਗਮ ਦਾ ਪ੍ਰਭਾਵ ਦਿਮਾਗ ਉੱਪਰ ਪੈਂਦਾ ਰਹਿੰਦਾ ਹੈ ਜਿਹੜਾ ਕਿ ਤਜਰਬੇ ਬਣ ਕੇ ਇਕ ਵਿਅਕਤੀ ਦੇ ਚਰਿੱਤਰ ਨੂੰ ਤੇ ਇਸ ਵਤੀਰੇ ਨੂੰ ਉਸ ਹੱਦ ਤੱਕ ਢਾਲਦਾ ਚਲਿਆ ਜਾਂਦਾ ਹੈ ਜਿਸ ਦੀ ਖੁੱਲ੍ਹ ਇਸ ਦੇ ਜਣਨ-ਤੱਤ ਇਸ ਨੂੰ ਦਿੰਦੇ ਹਨ। ਜੀਨੀ ਸੰਭਾਵਨਾਵਾਂ ਦੀ ਦਿੱਤੀ ਇਸ ਖੁੱਲ੍ਹ ਦੇ ਨਾ ਹੀ ਇਸ ਪਾਰ ਅਤੇ ਨਾ ਹੀ ਉਸ ਪਾਰ, ਵਿਅਕਤੀ ਦਾ ਚਰਿੱਤਰ ਕਦਾਚਿਤ ਨਹੀਂ ਪਲਮਦਾ। ਇਨ੍ਹਾਂ ਸੰਭਾਵਨਾਵਾਂ ਦੇ ਅੰਦਰ ਰਹਿ ਕੇ ਹੀ ਇਹ ਬੋਲਦਾ ਸਿੱਖਦਾ ਹੈ, ਆਪਣਾ ਸਾਥ ਖੋਜਦਾ ਹੈ, ਗੁੱਸਾ ਕਰਦਾ ਹੈ, ਛਿੱਥਾ ਪੈਂਦਾ ਹੈ, ਮੋਹ ਦਿੰਦਾ ਅਤੇ ਲੈਂਦਾ ਹੈ, ਆਪਣੇ ਕਬੀਲੇ ਅਤੇ

ਆਪਣੀ ਜਾਤੀ ਨੂੰ ਹੋਰਨਾਂ ਨਾਲੋਂ ਨਿਖੇੜਨ ਦਾ ਅਭਿਆਸ ਕਰਦਾ ਹੈ ਅਤੇ ਹੋਰ ਉਹ ਸਭ ਕੁਝ ਕਰਦਾ ਹੈ ਜਿਹੜਾ ਕਿ ਮਨੁੱਖ ਦੀਆਂ ਵਿਅਕਤੀਗਤ ਵਿਸ਼ੇਸ਼ਤਾਵਾਂ ਦਾ ਭੰਡਾਰ ਹੁੰਦਾ ਹੈ। ਜਣਨ ਤੱਤਾਂ ਤੋਂ ਪੁੰਗਰਦੀਆਂ ਸੰਭਾਵਨਾਵਾਂ ਹੀ ਇਸ ਪ੍ਰਕਾਰ ਦੇ ਸਮਾਜ ਪ੍ਰਤੀ ਵਤੀਰੇ ਨੂੰ ਨਿਰਧਾਰਤ ਕਰਦੀਆਂ ਰਹਿੰਦੀਆਂ ਹਨ। 250,000 ਜੀਨਾਂ ਦੇ ਜੋੜਿਆਂ ਦੇ ਅਤੇ 10 ਅਰਬ ਨਸ-ਸੈਲਾਂ ਦੇ ਬਣੇ ਹੋਏ ਫਰੇਮ ਦੇ ਅੰਦਰੇ-ਅੰਦਰ ਰਹਿ ਕੇ ਹੀ ਇਕ ਵਿਅਕਤੀ ਆਪਣਾ ਜੀਵਨ ਜਿਉਂਦਾ ਰਹਿੰਦਾ ਹੈ। ਇਸ ਫਰੇਮੋਂ ਬਾਹਰਲੇ ਕਿਸੇ ਖੇਤਰ ਉਪਰ, ਕਿਸੇ ਵੀ ਵਿਅਕਤੀ ਦਾ ਕੋਈ ਅਧਿਕਾਰ ਨਹੀਂ ਹੁੰਦਾ। ਇਕਬਾਲ ਦੇ ਜਾਣੇ ਪਛਾਣੇ ਕਥਨ ਕਿ :

ਸਿਤਾਰੋਂ ਸੇ ਆਗੇ ਜਹਾ ਔਰ ਭੀ ਹੈਂ।
ਅਭੀ ਇਸ਼ਕ ਕੇ ਇਮਤਿਹਾਂ ਔਰ ਭੀ ਹੈਂ।

ਜਾਂ ਫਿਰ : "ਮੁਕਾਮਾਤ-ਏ-ਆਹੇ ਰਗਾਂ (ਕਸ਼ਟ, ਪ੍ਰੇਸ਼ਾਨੀਆਂ) ਔਰ ਭੀ ਹੈ।" ਇਹ, ਮਨੁੱਖ ਦੇ ਮਨ ਅਤੇ ਉਸ ਤੋਂ ਪੁੰਗਰਦੇ ਵਤੀਰੇ ਦੇ ਸੰਬੰਧ 'ਚ ਮੁਨਾਸਬ ਨਹੀਂ ਕਹੇ ਜਾ ਸਕਦੇ।

ਵਿਚਾਰਾਂ ਦੇ ਇਤਿਹਾਸ ਵਿਚ ਜਿਥੇ ਪਹਿਲੋਂ ਆਦਰਸ਼ਵਾਦੀ ਸੱਚ ਇਹ ਮੰਨ ਕੇ ਠੋਹਕਰਾਂ ਖਾਂਦੀ ਰਹੀ ਸੀ ਕਿ ਜੀਵਨ ਨਿਰਜੀਵੀ ਪਦਾਰਥਾਂ ਨਾਲੋਂ ਅਲੌਕਿਕ ਅਤੇ ਇਨ੍ਹਾਂ ਨਾਲੋਂ ਵੱਖਰੀ ਕੋਈ ਜੋਤ ਹੈ, ਉਸੇ ਹੀ ਪ੍ਰਕਾਰ ਆਪਣੇ ਆਪ ਨੂੰ ਤਰਕਸ਼ੀਲ ਸਮਝਦੀ ਹੋਈ ਅਤੇ ਸਮਾਜਵਾਦ ਅਤੇ ਸਾਝੀਵਾਲਤਾ ਦਾ ਆਦਰ ਕਰਦੀ ਹੋਈ ਸੋਚ ਵੀ, ਇਸ ਗੱਲ 'ਤੇ ਆ ਕੇ ਔਝੜ ਗਈ ਕਿ ਮਨੁੱਖ ਦਾ ਵਤੀਰਾ ਤੇ ਉਸ ਦਾ ਚਰਿੱਤਰ ਕੇਵਲ ਦੁਆਲੇ ਦੀ ਦੇਣ ਹਨ, ਕੇਵਲ ਉਸ ਦੀ ਪਰਵਰਿਸ਼ ਦਾ ਸਿੱਟਾਂ ਹਨ। ਇਹ ਗਲਤਫਹਿਮੀ ਹੁਣ ਤੱਕ ਵੀ ਬਣੀ ਹੋਈ ਹੈ।

ਮਨੁੱਖ ਦੇ ਵਤੀਰੇ ਤੇ ਇਸ ਦੇ ਸਿੱਖਣ ਨਾਲ ਸਬੰਧਤ ਜਣਨ-ਤੱਤ ਜਾਂ ਜੀਨ, ਹੋਰਨਾਂ ਜੀਨਾਂ ਵਾਂਗ, ਸਰੀਰ ਦੀ ਗੁਣ-ਵਿਸ਼ੇਸ਼ਤਾ ਦੇ ਰੂਪ ਵਿਚ ਆਪਣੇ ਆਪ ਨੂੰ ਨਹੀਂ ਪ੍ਰਗਟਾਉਂਦੇ, ਇਹ ਇਕ ਯੋਗਤਾ, ਇਕ ਤੌਫੀਕ, ਇਕ ਸਮਰੱਥਾ ਤੇ ਜਾਂ ਇਕ ਗੁੰਜਾਇਸ਼ ਬਣ ਕੇ ਪ੍ਰਗਟ ਹੁੰਦੇ ਹਨ ਜਿਨ੍ਹਾਂ ਦੇ ਆਧਾਰ 'ਤੇ ਅੱਗੋਂ ਚਰਿੱਤਰ ਦੀ ਨੁਹਾਰ ਤੇ ਆਕਾਰ ਨਿਖੜਦੇ ਰਹਿੰਦੇ ਹਨ। ਇਨ੍ਹਾਂ ਦੇ ਹੀ ਉਲੀਕੇ ਘੇਰੇ ਦੇ ਅੰਦਰ ਰਹਿ ਕੇ ਪ੍ਰਵਿਰਤੀਆਂ ਇਕ ਇਕ ਕਰਕੇ ਤਰਤੀਬਵਾਰ ਉਜਾਗਰ ਹੁੰਦੀਆਂ ਰਹਿੰਦੀਆਂ ਹਨ, ਜਿਨ੍ਹਾਂ ਦੀ ਕਿ ਸਿਖਲਾਈ ਵੀ ਸੰਭਵ ਹੁੰਦੀ ਹੈ, ਇਨ੍ਹਾਂ ਨੂੰ ਠੱਲ੍ਹ ਪਾਉਣਾ ਵੀ ਸੰਭਵ ਹੁੰਦਾ ਹੈ ਅਤੇ ਇਨ੍ਹਾਂ ਦਾ ਤੀਬਰ ਪ੍ਰਗਟਾਵਾ ਵੀ ਸੰਭਵ ਹੁੰਦਾ ਹੈ।

ਸਾਡੇ ਵਿਚੋਂ ਕੁਝ ਅਜਿਹੇ ਹਨ ਜਿਹੜੇ ਸੱਜੇ ਹੱਥ ਵਾਂਗ ਖੱਬੇ ਹੱਥ ਦੀ ਮੁੱਖ ਵਰਤੋਂ ਕਰਨ ਦੇ ਯੋਗ ਹੁੰਦੇ ਹਨ। ਇਹ ਇਸ ਲਈ ਕਿਉਂਕਿ ਜੀਨਾਂ ਨੇ ਉਨ੍ਹਾਂ ਨੂੰ ਇਸ ਯੋਗ ਬਣਾਇਆ ਹੁੰਦਾ ਹੈ। ਜੀਨ ਕਾਰਨ ਚਰਿੱਤਰ 'ਚ ਪਏ ਵਿਘਨ ਦੀ ਇਕ ਹੋਰ ਉਦਾਹਰਣ ਵੀ ਹੈ। ਸਾਡੇ 'ਚੋਂ ਇੱਕਾ-ਦੁੱਕਾ ਇਸ ਲਈ ਨਿਤਾਣੀ ਬੁੱਧੀ ਦੇ ਮਾਲਿਕ ਹੁੰਦੇ ਹਨ ਕਿਉਂਕਿ ਉਨ੍ਹਾਂ ਨੂੰ ਇਕ ਅਜਿਹੇ ਜੀਨ ਦੀ ਦਾਤ ਨਹੀਂ ਮਿਲੀ ਹੁੰਦੀ ਜਿਸ ਦੀ ਅਣਹੋਂਦ ਕਰਕੇ ਖੁਰਾਕ ਦਾ ਇਕ ਤੱਕ, ਫਿਨਾਇਲਐਲੇਨੀਨ, ਸਰੀਰਕ ਪ੍ਰਕਿਰਿਆਵਾਂ 'ਚ ਭਾਗ ਲੈਣ ਦੇ ਸਮਰੱਥ ਨਹੀਂ ਰਹਿੰਦਾ। ਇਸੇ ਕਰਕੇ ਇਹ ਸਰੀਰ 'ਚ ਇਕੱਤਰਤ ਹੁੰਦਾ ਰਹਿੰਦਾ ਹੈ, ਜੋ ਕਿ ਵਿਅਕਤੀ ਦੀ ਮਾਨਸਿਕ ਪ੍ਰਗਤੀ ਲਈ ਰੋਕ ਬਣ ਜਾਂਦਾ ਹੈ।

ਨਿਰੋਲ ਜੀਨ ਆਧਾਰਤ ਇਕ ਹੋਰ ਮਾਨਸਿਕ ਸਥਿਤੀ ਹੈ ਜਿਸ ਨੂੰ ਸਾਇਜ਼ੋਫ਼ਰੀਨੀਆ ਜਾਂ ਵਿਖੰਡਤ ਮਾਨਸਿਕਤਾ ਸੱਦਿਆ ਜਾਂਦਾ ਹੈ। ਇਕ ਸਾਧਾਰਣ ਵਿਅਕਤੀ ਅਤੇ ਮਾਨਸਿਕ ਵਿਖੰਡਤਾ ਵਾਲੇ ਵਿਅਕਤੀ 'ਚ ਉਂਜ ਵੇਖਿਆ ਕੋਈ ਬਹੁਤ ਅੰਤਰ ਦਿਖਾਈ ਨਹੀਂ ਦਿੰਦਾ। ਸਾਧਾਰਣ ਹਾਲਤਾਂ 'ਚ ਦੋਵੇਂ, ਇਕੋ ਜਿਹੇ ਵਤੀਰੇ ਦਾ ਵਿਖਾਲਾ ਕਰਦੇ ਹਨ ਪਰ ਉਤੇਜਿਤ ਹਾਲਤ ਦੌਰਾਨ ਵਿਖੰਡਤ ਵਿਅਕਤੀ ਵਿਚੋਂ ਤੀਬਰਤਾ ਝਲਕਣ ਲੱਗ ਪੈਂਦੀ ਹੈ। ਇਹ ਇਸ ਲਈ ਹੁੰਦਾ ਹੈ ਕਿਉਂਕਿ ਅਜਿਹੇ ਵਿਅਕਤੀ ਅਨੁਭਵੀ ਸ੍ਰੇਸ਼ਟਤਾ ਦੇ ਮਾਲਿਕ ਹੁੰਦੇ ਹਨ। ਇਨ੍ਹਾਂ ਦੇ ਦਿਮਾਗ ਅੰਦਰ, ਉਕਸਾਹਟਾਂ ਦੀ ਚਾਲਕਤਾ ਨਾਲ ਸਬੰਧ ਰੱਖਦੇ ਡੋਪੇਮੀਨ ਰਸਾਇਣ ਦਾ ਰਿਸਣਾ ਵੀ ਵਧੀਕ ਹੁੰਦਾ ਹੈ ਅਤੇ ਇਸ ਤੋਂ ਪ੍ਰਭਾਵਤ ਹੋਣ ਵਾਲੇ ਸੰਵੇਦੀ ਸੈਲਾਂ ਦੀ ਗਿਣਤੀ ਵੀ ਦੂਣੀ ਹੁੰਦੀ ਹੈ। ਇਸ ਕਰਕੇ ਇਹ ਵਿਅਕਤੀ ਆਪਣੇ ਹੀ ਮਨ ਅੰਦਰੋਂ ਉਠ ਰਹੀਆਂ ਉਕਸਾਹਟਾਂ ਲਈ ਵਿਤੋਂ ਬਾਹਰੇ ਸੰਵੇਦਨਸ਼ੀਲ ਬਣ ਜਾਂਦੇ ਹਨ। ਉਨ੍ਹਾਂ ਦੇ ਭਰਮ ਅਤੇ ਭੁਲੇਖੇ ਸਮਾਂ ਪਾ ਕੇ, ਉਨ੍ਹਾਂ ਨੂੰ ਵਾਸਤਵਿਕ ਜਾਪਣ ਲਗ ਪੈਂਦੇ ਹਨ। ਇਹ ਬਿਰਤੀ ਟੱਬਰਾਂ 'ਚ ਉਂਜ ਹੀ ਵਿਚਰਦੀ ਹੈ ਜਿਵੇਂ ਕਿ ਜੀਨਾਂ ਕਾਰਨ ਉਪਜੇ ਹੋਏ ਰੋਗ, ਸ਼ਕਰ-ਰੋਗ ਜਾਂ ਹੀਮੋਫੀਲੀਆ ਵਾਂਗ ਹੀ ਕਈ ਕਲਾਕਾਰ ਸਮਿਆਂ ਤੋਂ ਭਰਮਾਂ ਨੂੰ ਸੱਚ ਮੰਨਣ ਦੀ ਆਪਣੀ ਸੰਭਾਵਨਾ ਨੂੰ ਨਿਯੰਤਰਣ ਅਧੀਨ ਰੱਖ ਕੇ ਰਚਨਾਤਮਕ ਕਾਰਜਾਂ ਲਈ ਵਰਤਦੇ ਆ ਰਹੇ ਹਨ। ਸੂਝਵਾਨ ਤੇ ਪੜ੍ਹੇ ਲਿਖੇ ਵਿਅਕਤੀ ਦੀ ਅਨੁਭਵੀ ਸ੍ਰੇਸ਼ਟਤਾ ਇਸ ਪ੍ਰਕਾਰ ਸਮਾਜ ਲਈ ਇਕ ਅਣਮੁੱਲੀ ਭੇਟ ਬਣ ਜਾਂਦੀ ਹੈ ਪਰ ਉਨ੍ਹਾਂ ਵਿਅਕਤੀਆਂ 'ਚ ਜਿਨ੍ਹਾਂ ਦਾ ਆਪਾ ਉਨ੍ਹਾਂ ਦੇ ਕਾਬੂ 'ਚ ਨਹੀਂ ਹੁੰਦਾ, ਇਹ ਸੰਵੇਦਨਸ਼ੀਲਤਾ ਇਕ ਗੰਭੀਰ ਰੂਪ ਅਪਣਾ ਲੈਂਦੀ ਹੈ। ਉਨ੍ਹਾਂ ਦੀ ਸੋਚਣੀ ਮਰੋੜੀ ਜਾਂਦੀ ਹੈ ਅਤੇ ਉਹ ਆਪਣੇ ਹੀ ਕਿਆਸੇ ਹੋਏ ਨਰਕ 'ਚ ਨਿੱਘਰੇ ਹੋਏ ਵਿਚਰਦੇ ਹਨ। ਇਨ੍ਹਾਂ 'ਚੋਂ ਕਈ ਤਾਂ ਵਹਿਮਾਂ ਅੰਦਰ ਇਨੇ ਡੂੰਘੇ ਗਰਕ ਹੋ ਜਾਂਦੇ ਹਨ ਕਿ ਉਹ ਆਪਣੇ ਆਪ ਨੂੰ ਭੂਤਾਂ-ਪ੍ਰੇਤਾਂ ਦੇ ਬਸੇਰੇ ਦਾ ਸਥਾਨ ਮੰਨਣ ਲੱਗ ਪੈਂਦੇ ਹਨ। ਤਾਂਤ੍ਰਿਕਾਂ ਦੇ ਧੱਕੇ ਚੜ੍ਹ ਕੇ ਅਜਿਹੇ ਵਿਅਕਤੀ, ਸ਼ਮਸ਼ਾਨਾਂ ਤੇ ਡੇਰਿਆਂ 'ਚ ਖੱਜਲ-ਖੁਆਰ ਹੁੰਦੇ ਰਹਿੰਦੇ ਹਨ। ਅਜਿਹੇ ਵਿਅਕਤੀਆਂ ਦੇ ਸੁਭਾਓ ਨੂੰ ਵੀ ਫਰਾਇਡ ਨੇ ਇਕ ਘਟੀਆ ਦਰਜ਼ ਮਾਲ ਮੰਨ ਕੇ ਇਹ ਵਿਚਾਰ ਪੇਸ਼ ਕੀਤਾ : "ਮਨੁੱਖ ਨੂੰ ਘੜਨ ਸਮੇਂ ਰੱਬ ਨੇ ਕਾਹਲ ਤੋਂ ਕੰਮ ਲਿਆ ਅਤੇ ਸਿੱਟੇ ਵਜੋਂ ਇਕ ਅਨਿਯਮਤ ਤੇ ਘਟੀਆ ਉਪਜ ਧਰਤੀ ਦੇ ਪੱਲੇ ਪੈ ਗਈ।"

ਅੱਜ ਦੇ ਮਨੁੱਖੀ ਸਮਾਜ ਉੱਪਰ ਸਿੱਖਿਆ ਦਾ ਪ੍ਰਬਲ ਪ੍ਰਭਾਵ ਪੈ ਰਿਹਾ ਹੈ। ਸਿੱਖਿਆ ਵੀ ਇਕ ਪ੍ਰਕਾਰ ਦੀ ਦਿਮਾਗੀ ਅਨੁਕੂਲਤਾ ਨਾਲ ਸਬੰਧ ਰਖਦੀ ਪ੍ਰਕਿਰਿਆ ਹੈ। ਦਿਮਾਗ, ਜੀਨਾਂ ਰਾਹੀਂ ਮਿਥੀ



ਹੋਈ ਵਿਤ ਅਨੁਸਾਰ ਦੁਆਲੇ ਤੋਂ ਪ੍ਰੇਰਿਤ ਹੁੰਦਾ ਹੋਇਆ ਗਿਆਨ ਨੂੰ, ਵਿਦਵਤਾ ਨੂੰ ਤੇ ਨਿਰੋਲ ਜਾਣਕਾਰੀ ਗ੍ਰਹਿਣ ਕਰਦਾ ਰਹਿੰਦਾ ਹੈ। ਜਿਹੜੇ ਕਿ ਵਿਸ਼ਵ ਬਾਰੇ ਜੀਵਨ ਬਾਰੇ ਇਸ ਦਾ ਵਿਅਕਤੀਗਤ ਦ੍ਰਿਸ਼ਟੀਕੋਣ ਨਿਰਧਾਰਤ ਕਰਦੇ ਰਹਿੰਦੇ ਹਨ। ਹਰ ਕੋਈ ਸਭ ਕੁਝ ਇਸ ਲਈ ਨਹੀਂ ਜਾਣ ਪਾਉਂਦਾ ਕਿਉਂਕਿ ਇਸ ਯੋਗਤਾ ਉਪਰ ਜੀਨੀ ਬੰਦਸ਼ਾ ਅਤੇ ਰੋਕਾਂ ਲਗੀਆਂ ਹੁੰਦੀਆਂ ਹਨ। ਜੀਨੀ ਵਿਰਸੇ ਕਾਰਨ ਹੀ ਸਾਡੇ 'ਚੋਂ ਕੁਝ, ਹੋਰਨਾ ਨਾਲੋਂ ਵੱਧ ਸਿਆਣੇ ਅਤੇ ਹੋਰਨਾਂ ਨਾਲੋਂ ਹੁਨਰ 'ਚ ਵਧੇਰੇ ਨਿਪੁੰਨ ਹੁੰਦੇ ਹਨ। ਮੋਟੇ ਤੌਰ ਤੇ, ਦਿਮਾਗ ਅੰਦਰਲੀਆਂ ਲਗਰਾਂ ਦਾ ਵਧੀਕ ਫੁਟਾਰਾ ਅਤੇ ਨਸ-ਸੈਲਾਂ ਅੰਦਰ ਵਧੀਕ ਰਚਿਆ ਹੋਇਆ ਰਾਇਬੋਨੁਕਲਿਆਈ ਤੇਜ਼ਾਬ ਇਕ ਵਿਅਕਤੀ ਦੀ ਵਧੀਕ ਸਿੱਖਿਆ ਅਤੇ ਵਧੀਕ ਸਿਆਣਪ ਦੇ ਪ੍ਰਤੀਕ ਹੁੰਦੇ ਹਨ, ਜਿਨ੍ਹਾਂ ਦੀ ਕਿ ਅੱਗੋਂ ਆਪਣੀ ਉਪਜ ਦਾ ਆਧਾਰ ਜੀਨ ਹੁੰਦੇ ਹਨ।

ਪੂਰਾ ਜੀਵ-ਸੰਸਾਰ ਦੋ ਪ੍ਰਮੁੱਖ ਪ੍ਰਵਿਰਤੀਆਂ 'ਚ ਉਲਝਿਆ ਹੋਇਆ ਵਿਚਰ ਰਿਹਾ ਹੈ। ਇਨ੍ਹਾਂ 'ਚੋਂ ਇਕ ਦਾ ਸਬੰਧ ਆਪਣੇ ਆਪ ਦੀ ਸੰਭਾਲ ਨਾਲ ਹੈ ਅਤੇ ਦੂਜੀ ਦਾ, ਵੰਸ਼ ਨੂੰ ਚਲਦਿਆਂ ਰੱਖਣ ਨਾਲ। ਮਨੁੱਖ ਵੀ ਇਨ੍ਹਾਂ ਦੋਵਾਂ ਤੋਂ ਬਰੀ ਨਹੀਂ, ਪਰ ਇਸ ਨੂੰ ਇਕ ਤੀਜੀ ਪ੍ਰਵਿਰਤੀ ਨੇ ਹੋਰ ਵੀ ਬੁਰੀ ਤਰ੍ਹਾਂ ਉਲਝਾ ਲਿਆ ਹੈ। ਇਹ ਕੇਵਲ ਭੁੱਖ ਲੱਗਣ 'ਤੇ ਹੀ, ਖਾਣੇ ਦੀ ਭਾਲ ਨਹੀਂ ਕਰਦਾ, ਇਹ ਤਾਂ ਉਮਰ ਭਰ ਲਈ ਆਪਣੇ ਆਪ ਦੀਆਂ ਹੀ ਨਹੀਂ ਸਗੋਂ ਆਪਣੀਆਂ ਪੁਸਤਾਂ ਦੀਆਂ ਰੋਟੀਆਂ ਦੇ ਹੀਲੇ ਕਰਦਾ ਹੋਇਆ ਮਰਨ ਤਕ ਰੁਝਿਆ ਰਹਿੰਦਾ ਹੈ। ਅਤੇ ਜਦ ਇਹ ਰੋਜ਼ੀ-ਰੋਟੀ ਨਹੀਂ ਕਮਾ ਰਿਹਾ ਹੁੰਦਾ ਤਦ ਇਹ ਜਾਂ ਤਾਂ ਡਰਾਂ ਨਾਲ ਸਹਿਮਿਆ ਰਹਿੰਦਾ ਹੈ ਅਤੇ ਜਾਂ ਫਿਰ ਵੰਸ਼ ਨੂੰ ਚਲਦਾ ਰੱਖਣ ਲਈ ਯੋਗ ਸਾਥੀ ਬਾਰੇ ਚੋਣ 'ਚ ਗਲਤਾਨ ਰਹਿੰਦਾ ਹੈ। ਪਰ ਇਕ ਸੁਭਾਗੀ ਗੱਲ ਇਹ ਹੈ ਕਿ ਮਨੁੱਖ ਲਈ ਜੀਵਨ ਸਾਥੀ ਦੀ ਭਾਲ ਅਤੇ ਚੋਣ ਕੇਵਲ ਸੰਭੋਗੀ ਮਿਲਣ ਦੀ ਲਾਲਸਾ ਨਹੀਂ ਰਹੀ। ਇਸ ਦਾ ਇਹ ਵਤੀਰਾ ਵਲਵਲਿਆਂ ਦੀ ਸ਼ੇਖੀ ਨਾਲ ਸੰਚਾਰਿਆ ਹੋਇਆ ਹੈ ਅਤੇ ਸੰਭੋਗ ਤੋਂ ਵੀ ਕਿਧਰੇ ਪਰਾਂ ਵਿਅਪਕ ਮੋਹ, ਇਸ ਦਾ ਮੰਤਵ ਬਣ ਗਿਆ ਹੈ। ਕੋਮਲ ਕਲਾ ਦੀ ਰਚਨਾ ਅਤੇ ਇਸ ਦੀ ਹੋ ਰਹੀ ਪ੍ਰਗਤੀ ਤੇ ਵਿਕਾਸ ਅਤੇ ਇਸ ਦਾ ਅਥਾਹ ਪਸਾਰਾ, ਇਸੇ ਗੱਲ ਦੀ ਹੀ ਪ੍ਰੋੜਤਾ ਕਰ ਰਹੇ ਹਨ। ਮਨੁੱਖ ਦੇ ਅੱਲ੍ਹੜ ਮਨ ਅੰਦਰ ਜਦ ਵੀ ਕੋਈ ਮੂਰਤ ਸਮਾ ਜਾਂਦੀ ਹੈ, ਤਦੇ ਇਸ ਦਾ ਪੱਕਾ ਸਾਥ ਬਣਿਆ ਵੀ ਰਹੇ ਪਰ ਨਜ਼ਰ 'ਚੋਂ ਖੁਭੀ ਹੋਈ ਉਹੋ ਪਹਿਲੀ ਪਛਾਣ ਇਸ ਨੂੰ ਕਦੀ ਨਹੀਂ ਵਿਸਰਦੀ। ਇਸ ਨੂੰ ਮੋਹ ਕਹਿ ਲਵੋ ਜਾਂ ਦਿਮਾਗੀ ਵਿਕਾਰ। ਆਸਕਰ ਵਾਇਲਡ ਇਸੇ ਲਈ ਕਹਿੰਦਾ ਹੈ: "ਸੰਸਾਰ ਅੰਦਰ ਕੇਵਲ ਦੋ ਦੁਖਾਂਤ ਹਨ : ਇਕ ਤਾਂ ਜਿਸ ਨੂੰ ਤੁਸੀਂ ਮੰਨੋ ਚਾਹੁੰਦੇ ਹੋ ਉਹੀ ਤੁਹਾਨੂੰ ਨਾਂ ਮਿਲੇ ਅਤੇ ਦੂਜਾ, ਜਿਸ ਨੂੰ ਤੁਸੀਂ ਚਾਹੁੰਦੇ ਹੋ ਉਹ ਤੁਹਾਨੂੰ ਸੱਚ ਮੁੱਚ ਮਿਲ ਜਾਵੇ।" ਪਹਿਲੀ ਹਾਲਤ ਵਿਚ ਸਿੱਕ ਸਦਾ ਬਣੀ ਰਹਿੰਦੀ ਹੈ ਅਤੇ ਦੂਜੀ ਹਾਲਤ ਵਿਚ, ਉਸ ਬਾਰੇ ਬਣਿਆ ਭਰਮ ਨਸ਼ਟ ਹੋ ਜਾਂਦਾ ਹੈ। ■

ਪੰਜਾਬ ਵਿਚ ਹਾਲਾਤ ਬੜੇ ਉਲਝੇ ਹੋਏ ਹਨ। ਪੰਜਾਬ ਦਾ ਅੱਥਰਾ ਸੁਭਾਅ ਸ਼ੁਰੂ ਤੋਂ ਹੀ ਸਿਆਸਤ ਨੂੰ ਫੜਾਂ ਮਾਰਦਾ ਰਿਹਾ ਹੈ। ਇਥੇ ਸਭ ਕੁਝ ਭਾਵੁਕਤਾ ਤੇ ਗੈਰਵਿਗਿਆਨਕਤਾ ਦੀ ਧੁੰਦ ਵਿਚ ਗਰਕ ਹੈ। ਮਿਹਨਤਕਸ਼ ਜਮਾਤਾਂ ਦੀ ਅੰਦਰੂਨੀ ਵਿਰੋਧਤਾ ਅਤੇ ਲੂੰਬੜੀ ਵਾਂਗ ਚਲਾਕ ਰਾਜ ਸਤਾ ਦੇ ਅਦਿੱਖ ਲੰਮੇ ਨੌਂਹ ਲੋਕ ਲਹਿਰਾਂ ਦੀ ਭੂਤਨੀ ਭੁਲਾਈ ਫਿਰਦੇ ਹਨ। ਤੇ ਸਾਡੇ ਮੋਹਰੀ ਦਸਤਿਆਂ ਵਿਚ ਹਮੇਸ਼ਾਂ ਹੀ ਰੈਸ਼ਨੇਲਿਜ਼ਮ ਦੀ ਭਿਆਨਕ ਘਾਟ ਰਹੀ ਹੈ। ਸਭ ਤੋਂ ਸਰਗਰਮ ਤੇ ਨਿੱਗਰ ਇਨਕਲਾਬੀਆਂ (ਮੇਰਾ ਭਾਵ ਨਕਸਲੀ ਲਹਿਰ ਤੋਂ ਹੈ) ਦਾ ਵੀ ਵਾਸਤਵਿਕ ਅਧਿਐਨ ਆਟੇ 'ਚ ਲੂਣ ਮਾਤਰ ਹੀ ਰਿਹਾ ਹੈ। ਅਸਲ ਵਿਚ ਪੰਜਾਬ ਠਾਹ ਸੋਟਾ ਮਾਰਨਾ ਹੀ ਜਾਣਾ ਹੈ।

**-ਪਾਸ਼**

## ਸਿਆਸਤਦਾਨਾਂ ਦੀਆਂ ਪ੍ਰਾਪਤੀਆਂ

ਸਕੈਂਡਲ : ਨਾਗਰਵਾਲਾ ਕਾਂਡ, ਮੁੰਦੜਾ ਕਾਂਡ, ਸਿਰਾਜਦੀਨ ਕਾਂਡ, ਜੀਪ ਖਰੀਦ ਕਾਂਡ, ਕੈਰੋਂ ਖਿਲਾਫ ਦਾਸ ਕਮਿਸ਼ਨ, ਅਰਜਣ ਸਿੰਘ ਖਿਲਾਫ ਚੁਰਹਟ ਲਾਟਰੀ ਕਾਂਡ, ਏ. ਐਨ. ਅੰਤੁਲੇ ਖਿਲਾਫ ਪ੍ਰਤਿ[illegible] ਪ੍ਰਕਾਸ਼ਨ ਦਸੋ, ਬੰਗਾਰਪਾ ਖਿਲਾਫ ਕਲਸਿਕ ਕੰਪਿਊਟਰ ਸੌਦਾ ਕਾਂਡ, ਲਾਲੂ ਯਾਦਵ ਖਿਲਾਫ ਚਾਰਾ ਕਾਂਡ, ਬੋਫੋਰਸ਼ ਤੋਪ 'ਚ 1600 ਕਰੋੜ, ਏਅਰਬੱਸ ਏ 320 ਫਰਾਂਸ 'ਚ ਕਮਿਸ਼ਨ, ਨਕਾਰਾ ਵੈਸਟਲੈਂਡ ਹੈਲੀਕਾਪਟਰਾਂ ਦੀ ਖਰੀਦ, ਹਰਸ਼ਦ ਮਹਿਤਾ ਕਾਂਡ, ਦਿੱਲੀ ਦਾ 200 ਰੁ. ਦਾ ਹਾਊਸਿੰਗ ਦਾ ਕਾਂਡ, 133 ਕਰੋੜ ਯੂਰੀਆਂ ਕਾਂਡ, ਹਵਾਲਾ ਕਾਂਡ ਆਦਿ।

ਪਲਾਸਟਿਕ ਦੇ ਡੱਬਿਆਂ ਵਿਚ ਭੰਡਾਰ ਕੀਤੇ ਖਾਧ ਪਦਾਰਥਾਂ ਜਾਂ ਜੀਵਨ ਦਾਇਕ ਪਦਾਰਥਾਂ ਨੂੰ ਖਰੀਦੇ ਸਮੇਂ ਇਨ੍ਹਾਂ ਉੱਪਰ ਲਿਖੀ ਪੈਕਿੰਗ ਡੇਟ ਜ਼ਰੂਰ ਪੜ੍ਹੋ। ਬਹੁਤ ਪੁਰਾਣੇ ਜਾਂ ਕਾਫੀ ਪਹਿਲਾਂ ਪੈਕ ਕੀਤੇ ਗਏ ਡੱਬਿਆਂ ਵਾਲੇ ਖਾਧ-ਪਦਾਰਥ ਆਦਿ ਨਾ ਖਰੀਦੋ।

ਸਾਧਾਰਣ ਪਲਾਸਟਕ ਦੀਆਂ ਚੱਪਲਾਂ, ਬੂਟ, ਸੈਂਡਲ ਆਦਿ ਕਦੇ ਨਾ ਖਰੀਦੋ ਨਾ ਹੀ ਵਰਤੋ। ਅਜਿਹਾ ਸਮਾਨ ਰੇੜੀਆਂ ਜਾਂ ਥੜਿਆਂ ਉਪਰ ਉਪਲਬਧ ਹੁੰਦਾ ਹੈ। ਅਜਿਹਾ ਕਰਕੇ ਤੁਸੀਂ ਲਾਗ ਦੀਆਂ ਬੀਮਾਰੀਆਂ ਤੋਂ ਬੱਚ ਸਕਦੇ ਹੋ। ਅੱਜ ਯੂ. ਪੀ. ਦੇ ਅਨੇਕਾਂ ਸ਼ਹਿਰਾਂ ਵਿਚ ਵਪਾਰੀਆਂ ਦੁਆਰਾ ਵਰਤੇ ਜਾਂਦੇ ਸਸਤੇ ਪਲਾਸਟਿਕ ਦੇ ਲਫਾਫਿਆਂ ਦੀ ਵਰਤੋਂ ਵਿਰੁੱਧ ਜਨ-ਜਾਗਰਣ ਲਹਿਰ ਸ਼ੁਰੂ ਕੀਤੀ ਜਾ ਚੁੱਕੀ ਹੈ।

**-ਡਾ. ਡੀ. ਪੀ. ਸਿੰਘ**

## ਸ਼ੋਕ ਮਤਾ

ਸਰਕਾਰੀ ਕਾਲਜ ਰੋਪੜ ਦੇ ਪ੍ਰਿੰਸੀਪਲ ਅਤੇ ਪ੍ਰਸਿੱਧ ਜੀਵ ਵਿਗਿਆਨੀ ਡਾ. ਵਿਦਵਾਨ ਸਿੰਘ ਸੋਨੀ ਦੇ ਸੱਸ ਅਤੇ ਸਹੁਰਾ ਜੀ ਦੀ ਮੌਤ ਤੇ ਅਦਾਰਾ ਤਰਕਸ਼ੀਲ ਡੂੰਘਾ ਅਫ਼ਸੋਸ ਪ੍ਰਗਟ ਕਰਦਾ ਹੋਇਆ ਉਹਨਾਂ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੈ

ਬੱਚਿਆਂ ਲਈ ਵਿਗਿਆਨ

# ਸਾਇੰਸ ਦੀ ਵਡਮੁੱਲੀ ਦੇਣ-ਕੰਪਿਊਟਰ

-ਰਾਜਿੰਦਰ ਜੱਸਲ ਕੋਟਕਪੂਰਾ

ਕੰਪਿਊਟਰ ਸ਼ਬਦ ਅੰਗਰੇਜ਼ੀ ਭਾਸ਼ਾ ਦੇ ਸ਼ਬਦ 'ਕੰਪਿਊਟ' ਤੋਂ ਬਣਿਆਂ ਹੈ। 'ਕੰਪਿਊਟ' ਦਾ ਭਾਵ ਹੈ ਗਿਣਤੀ ਕਰਨਾ। ਸੋ ਕੰਪਿਊਟਰ ਇਕ ਅਜਿਹਾ ਯੰਤਰ ਹੈ ਜੋ ਗਿਣਤੀ ਕਰਨ ਦੀ ਯੋਗਤਾ ਰੱਖਦਾ ਹੈ। ਕੰਪਿਊਟਰ ਤੇਜ਼ ਗਤੀ ਵਾਲੇ ਗਣਨ-ਯੰਤਰ ਹੀ ਹਨ। ਇਹਨਾਂ ਦੀ ਯਾਦ ਸ਼ਕਤੀ ਵੀ ਕਾਫੀ ਜ਼ਿਆਦਾ ਹੁੰਦੀ ਹੈ।

ਭਾਵੇਂ 3000 ਈਂ ਪੂ: ਵਿਚ ਖੋਜਿਆ ਗਿਆ 'ਅਬਾਕਸ' ਇਕ ਗਣਨ ਯੰਤਰ ਹੀ ਹੈ ਤੇ ਅੱਜ ਵੀ ਕਈ ਦੇਸ਼ਾਂ ਵਿਚ ਹਿਸਾਬ-ਕਿਤਾਬ ਕਰਨ ਲਈ ਵਰਤਿਆ ਜਾਂਦਾ ਹੈ। ਮਨੁੱਖ ਦੀ ਤੇਜ਼ ਗਤੀ ਵਾਲੇ ਗਣਨ-ਯੰਤਰਾਂ ਦੀ ਲੋੜ ਸਦਕਾ ਹੀ ਸਤਾਰਵੀਂ ਸਦੀ ਦੇ ਆਰੰਭ ਵਿਚ ਸਕਾਟਲੈਂਡ ਵਿਚ ਜਾਨ੍ਹ ਨੇਪੀਅਰ ਨੇ ਭਿੰਨ-ਭਿੰਨ ਅੰਕਾਂ ਦੇ ਗੁਣਨਫਲ ਜਾਨਣ ਲਈ ਇਕ ਛੜੀ ਯੰਤਰ ਦੀ ਖੋਜ ਕੀਤੀ। 1617 ਈ: ਵਿਚ ਜਾਨ ਨੇਪੀਅਰ ਨੇ ਲਾਗਰਿਥਮ ਦੀ ਵਿਧੀ ਵੀ ਖੋਜੀ ਸੀ। 1620 ਈ: ਵਿਚ ਜਰਮਨ ਵਿਗਿਆਨ ਵਿਲੀਅਮ ਆਊਟਰੈਂਡ ਨੇ 'ਸਲਾਈਡ ਰੂਲ' ਦੀ ਕਾਢ ਕੱਢੀ ਸੀ। 1642 ਵਿਚ ਬਲੇਪਾਸਕਲ ਨੇ ਪਹਿਲੇ ਗਣਨ-ਯੰਤਰ ਦੀ ਕਾਢ ਕੱਢੀ ਸੀ। ਇਹ ਇਕ ਸਧਾਰਨ ਕੰਪਿਊਟਰ ਸੀ। ਜੋ ਕੇਵਲ ਜਮ੍ਹਾਂ ਤੇ ਘਟਾਉ ਕਿਰਿਆਵਾਂ ਦੇ ਹੱਲ ਲਈ ਵਰਤਿਆ ਜਾਂਦਾ ਸੀ। 1671 ਵਿਚ ਲਿਬਨਿੱਟਜ਼ ਨੇ ਇਕ ਗੁੰਝਲਦਾਰ ਯੰਤਰ ਬਨਾਇਆ ਜੋ ਗੁਣਾ ਤੇ ਭਾਗ ਕਰ ਸਕਣ ਦੀ ਸਮਰੱਥਾ ਰੱਖਦਾ ਸੀ।

ਫਿਰ ਅਜੋਕੇ ਕੰਪਿਊਟਰਾਂ ਦਾ ਪਿਤਾਮਾ ਚਾਰਲਸ ਬਾਬੇਜ ਇਸ ਖੇਤਰ ਵਿਚ ਕੁੱਦਿਆ। ਉਸ ਨੇ 'ਡਿਫਰੈਂਨਸ਼ੀਅਲ ਇੰਜਣ' ਨਾਂ ਦਾ ਇਕ ਯੰਤਰ ਬਣਾਇਆ ਜੋ ਅਲਜਬਰੇ ਦੇ ਪ੍ਰਗਟਾਵਿਆਂ ਅਤੇ ਗਣਿਤ ਦੀਆਂ ਸਾਰਨੀਆਂ ਨੂੰ 20 ਦਸ਼ਮਲਵ ਤੱਕ ਠੀਕ ਹੱਲ ਕਰ ਸਕਦਾ ਸੀ। ਉਸ ਨੇ ਅਜਿਹੀ ਐਨਾਲਿਟਕ ਮਸ਼ੀਨ ਵੀ ਬਣਾਈ ਜੋ ਇਕ ਮਿੰਟ ਵਿਚ 60 ਜਮ੍ਹਾਂ ਦੇ ਸਵਾਲ ਹੱਲ ਕਰ ਸਕਦੀ ਸੀ। ਇਸ ਵਿਚ ਯਾਦ ਸ਼ਕਤੀ ਵੀ ਮੌਜੂਦ ਸੀ।

1887 ਵਿਚ ਡਾ. ਹਰਮੇਨ ਹੋਬੀਰਿਥ ਨੇ ਜਨਸੰਖਿਆ ਸੰਬੰਧੀ ਅੰਕੜਿਆਂ ਦੀ ਤੇਜ਼ੀ ਨਾਲ ਜਾਂਚ ਲਈ ਇਕ ਵਿਸ਼ੇਸ਼ ਕਾਢ ਕੱਢੀ। ਇਸ ਮਸ਼ੀਨ ਵਿਚ 'ਪੰਚਡ ਕਾਰਡ' ਪ੍ਰਯੋਗ ਹੁੰਦੇ ਸਨ। 20ਵੀਂ ਸਦੀ ਦੇ ਪਹਿਲੇ ਚਾਰ ਦਹਾਕਿਆਂ ਦੌਰਾਨ ਪੰਚਡ ਕਾਰਡਾਂ ਵਾਲੀ ਮਸ਼ੀਨ ਹਰਮਨ ਪਿਆਰੀ ਰਹੀ। ਇਹ ਮਸ਼ੀਨ ਇਸ ਸਦੀ ਦੇ 5 ਵੇਂ ਦਹਾਕੇ ਵਿਚ ਇਲੈਕਟਰਾਨਿਕਸ ਦੇ ਆਉਂਣ ਨਾਲ ਪਿੱਛੇ ਰਹਿ ਗਈ।

ਲਾਰਡ ਕੇਲਵਿਨ ਦਾ ਪਹਿਲਾ ਐਨਾਲਾਸ ਕੰਪਿਊਟਰ ਭਾਵੇਂ 1876 ਵਿਚ ਬਣ ਗਿਆ ਸੀ। ਪਰ ਇਸ ਦੀ ਆਮ ਵਰਤੋਂ 1936 ਵਿਚ ਹੀ ਸ਼ੁਰੂ ਹੋਈ ਸੀ। ਦੂਸਰੀ ਸੰਸਾਰ ਜੰਗ ਤੋਂ ਬਾਅਦ ਕੰਪਿਊਟਰ ਤਕਨੀਕ ਵਿਚ ਕਾਫੀ ਵਾਧਾ ਹੋਇਆ। 1936 ਵਿਚ ਜਰਮਨ ਇੰਜਨੀਅਰ ਕੋਨਾਰਡ ਜਿਊਸ ਨੇ ਇਕ ਮਕਾਨਕੀ ਕੰਪਿਊਟਰ ਬਣਾਇਆ। ਇਸ ਵਿਚ ਅੰਕਾਂ ਨੂੰ ਇਕ 'ਕੀ ਬੋਰਡ' ਦੀ ਸਹਾਇਤਾ ਨਾਲ ਮਸ਼ੀਨ ਵਿਚ ਭੇਜਿਆ ਜਾਂਦਾ ਸੀ। ਇਸ ਦੀ ਗਤੀ ਕਾਫੀ ਤੇਜ਼ ਸੀ। ਇਸ ਪਿਛੋਂ ਆਈ. ਬੀ. ਐਮ. ਕੰਪਨੀ ਨੇ ਬਿਜਲੀ ਨਾਲ ਚੱਲਣ ਵਾਲੇ ਇਕ ਕੰਪਿਊਟਰ ਦੀ ਕਾਢ ਕੱਢੀ, ਜੋ ਕਿ ਆਮ ਵਰਤੋਂ ਲਈ ਕਾਫੀ ਚੰਗਾ ਸਿੱਧ ਹੋਇਆ। ਇਸ ਦਾ ਅਕਾਰ ਕਾਫੀ ਵੱਡਾ ਸੀ, ਇਸ ਨੂੰ 'ਮਾਰਕ-ਇਕ' ਦਾ ਨਾਂ ਦਿੱਤਾ ਗਿਆ। ਇਹ ਪਹਿਲਾਂ ਕੰਪਿਊਟਰ ਸੀ ਜੋ ਸੂਚਨਾਵਾਂ ਦੇ ਸਾਰੇ ਪ੍ਰੋਗਰਾਮਾਂ ਨੂੰ ਸਟੋਰ ਕਰ ਸਕਦਾ ਸੀ।

ਦੂਜੇ ਵਿਸ਼ਵ ਯੁੱਧ ਪਿਛੋਂ ਕੰਪਿਊਟਰ ਦੇ ਵਿਕਾਸ ਵਿਚ ਭਾਰੀ ਤੇਜ਼ੀ ਆਈ। ਪਹਿਲੀ ਪੀੜ੍ਹੀ ਦੇ ਕੰਪਿਊਟਰ 1950 ਦੇ ਲੱਗਭਗ ਆਮ ਵਰਤੋਂ ਵਿਚ ਆਏ। ਇਹ ਕੰਪਿਊਟਰ ਖਿਲਾ-ਟਿਊਬਜ਼ ਤੇ ਅਧਾਰਿਤ ਟੈਕਨਾਲੋਜੀ ਨਾਲ ਬਨਾਏ ਗਏ ਸਨ। ਐਸਿਵੈਕ ਕੰਪਿਊਟਰ ਵੀ ਇਸੇ ਪੀੜ੍ਹੀ ਦੇ ਹਨ। 1960 ਵਿਚ ਟਰਾਂਜਿਸਟਰ ਟੈਕਨਾਲੋਜੀ ਨੇ ਦੂਜੀ ਪੀੜ੍ਹੀ ਦੇ ਕੰਪਿਊਟਰਾਂ ਨੂੰ ਜਨਮ ਦਿੱਤਾ। ਆਈ. ਬੀ. ਐਮ. 1620 ਤੇ ਆਈ. ਬੀ. ਐਮ. 7094 ਕੰਪਿਊਟਰ ਇਸੇ ਪੀੜ੍ਹੀ ਦੇ ਹਨ। ਇਹ ਚੰਗੀ ਕੁਸ਼ਲਤਾ ਵਾਲੇ ਸਨ। ਅਕਾਰ ਛੋਟਾ ਤੇ ਬਿਜਲੀ ਦੀ ਖਪਤ ਕਾਫੀ ਘੱਟ ਸੀ। ਪਰ ਕੀਮਤ ਜ਼ਿਆਦਾ ਸੀ। 1965 ਵਿਚ ਕੰਪਿਊਟਰਾਂ ਦੀ ਤੀਜੀ ਪੀੜ੍ਹੀ ਜਨਮੀ ਇਹ ਇੰਟਗਰੇਟਿਡ ਸਰਕਟਾਂ ਦੀ ਵਰਤੋਂ ਨਾਲ ਬਣੇ ਸਨ। ਕੰਮ ਕਰਨ ਦੀ ਗਤੀ ਕਾਫੀ ਤੇਜ਼ ਹੋਣ ਦੇ ਨਾਲ ਸਟੋਰ ਕਰਨ ਦੀ ਸਮਰੱਥਾ ਕਾਫੀ ਸੀ। ਆਈ. ਸੀ. ਐਲ. 1900 ਸੀਰੀਜ਼ ਦੇ ਕੰਪਿਊਟਰ ਇਸੇ ਪੀੜ੍ਹੀ ਦੇ ਸਨ। ਚੌਥੀ ਪੀੜ੍ਹੀ ਦੇ ਕੰਪਿਊਟਰ 1975 ਦੇ ਆਸਪਾਸ ਬਣੇ। ਇਨ੍ਹਾਂ ਵਿਚ ਸ਼ਾਰਟ ਸਰਕਟ ਸਿਲੀਕਾਨ ਚਿਪੱਸ ਉੱਤੇ ਬਣਿਆ ਹੁੰਦਾ ਹੈ। ਜਿਹਨਾਂ ਕੰਪਿਊਟਰਾਂ ਦਾ ਸਾਰਾ ਸਰਕਟ ਸਿਰਫ ਇਕ ਹੀ ਸਿਲੀਕਾਨ ਚਿੱਪ ਉੱਤੇ ਬਣਿਆ ਹੁੰਦਾ ਹੈ ਉਸ ਨੂੰ 'ਮਾਈਕਰੋ-ਪਰੋਸੈਸਰ' ਆਖਦੇ ਹਨ। ਜਿਹਨਾਂ ਵਿਚ ਕਈ ਸਿਲੀਕਾਨ ਚਿੱਪਸ ਦੀ ਵਰਤੋਂ ਕੀਤੀ ਹੁੰਦੀ ਹੈ ਉਹਨਾਂ ਨੂੰ 'ਮਾਈਕਰੋ ਕੰਪਿਊਟਰਜ਼' ਕਹਿੰਦੇ ਹਨ। ਜਪਾਨੀਆਂ ਨੇ 1980 ਦੇ ਲਗਭਗ ਪਜਵੀਂ ਪੀੜ੍ਹੀ ਦੇ ਕੰਪਿਊਟਰ ਬਣਾਏ। ਇਸ ਵਿਚ ਸੋਚਣ ਤੇ ਫੈਸਲੇ ਕਰਨ ਦੀ ਸਮਰੱਥਾ ਵੀ ਕਾਫੀ ਹੈ। 1984 ਵਿਚ ਆਈ. ਬੀ. ਐਮ. ਦੁਆਰਾ ਬਣਾਇਆ ਪਰਸਨਲ ਕੰਪਿਊਟਰ ਪੰਜਵੀਂ ਪੀੜ੍ਹੀ ਦੇ ਕੰਪਿਊਟਰਾਂ ਨਾਲ ਸੰਬੰਧ ਰੱਖਦਾ ਹੈ। ਅੱਜਕੱਲ ਜਪਾਨ ਵਿਚ ਛੇਵੀਂ ਪੀੜ੍ਹੀ ਦੇ ਕੰਪਿਊਟਰਾਂ ਦੀ ਖੋਜ ਹੋ ਰਹੀ ਹੈ। ਖਿਆਲ ਹੈ ਕਿ ਇਸ ਸਦੀ ਦੇ ਅੰਤ ਤੱਕ ਇਸ ਪੀੜ੍ਹੀ ਦੇ ਕੰਪਿਊਟਰ ਵੀ ਆਮ ਮਿਲ ਸਕਣਗੇ। ਇਹਨਾਂ ਵਿਚ ਬੋਲਣ, ਸੋਚਣ, ਸਮਝਣ, ਫੈਸਲਾ ਕਰਨ, ਤਰਕ ਕਰਨ ਅਤੇ ਮਹਿਸੂਸ ਕਰਨ ਦੀਆਂ ਯੋਗਤਾਵਾਂ ਹੋਣਗੀਆਂ।

ਜੇ ਕੰਪਿਊਟਰ ਸਿਸਟਮ ਦੀ ਗੱਲ ਕਰੀਏ ਤਾਂ ਇਸਦੇ ਤਿੰਨ



ਭਾਗ ਹੁੰਦੇ ਹਨ-ਆਦਾਨ ਭਾਗ, ਕੇਂਦਰੀ ਭਾਗ ਅਤੇ ਪ੍ਰਦਾਨ ਭਾਗ। ਆਦਾਨ ਭਾਗ ਦੀ ਸਹਾਹਿਤਾ ਨਾਲ ਅਸੀਂ ਕੇਂਦਰੀ ਭਾਗ ਨੂੰ ਲੋੜੀਂਦੀ ਸੂਚਨਾ ਦਿੰਦੇ ਹਾਂ। ਕਿ ਉਹ ਕੀ ਕਰੇ ਤੇ ਕਿਵੇਂ ਕਰੇ? ਪ੍ਰਦਾਨ ਭਾਗ ਸਾਨੂੰ ਲੋੜੀਂਦੇ ਨਤੀਜੇ ਕੱਢ ਕੇ ਦਿੰਦਾ ਹੈ। ਕੇਂਦਰੀ ਭਾਗ ਨੂੰ 'ਸੈਂਟਰਲ ਪ੍ਰੋਸੈਸਿੰਗ ਯੂਨਿਟ' ਆਖਿਆ ਜਾਂਦਾ ਹੈ। ਅਸਲ ਵਿਚ ਇਹ ਕੰਪਿਊਟਰ ਦਾ ਦਿਮਾਗ ਹੈ। ਕੰਪਿਊਟਰ ਦੀ ਆਦਾਨ ਇਕਾਈ ਕਾਰਡ ਜਾਂ ਪੇਪਰ ਟੇਪ ਰੀਡਰ, ਚੁੰਬਕੀ ਟੇਪ, ਕੀ-ਬੋਰਡ, ਡਿਸਕ, ਫਲਾਪੀ-ਡਿਸਕ ਜਾਂ ਆਪਟੀਕਲ ਸਕੈਨਰ ਵਿਚੋਂ ਕਿਸੇ ਇਕ ਜਾਂ ਇਕ ਤੋਂ ਬਹੁਤੀਆਂ ਜੁਗਤਾਂ ਦੀ ਵਰਤੋਂ ਕਰਦੀ ਹੈ। ਪ੍ਰਦਾਨ ਇਕਾਈ ਕਾਰਡ ਪੰਚਰ, ਲਾਈਨ ਪ੍ਰਿੰਟਰ, ਟੇਪ ਪੰਚਰ, ਚੁੰਬਕੀ ਡਿਸਕ ਜਾਂ ਆਪਟੀਕਲ ਸਕੈਨਰ ਵਿਚੋਂ ਕਿਸੇ ਇਕ ਜਾਂ ਇਕ ਤੋਂ ਬਹੁਤੀਆਂ ਜੁਗਤਾਂ ਵਰਤਦੀ ਹੈ। ਸੀ. ਪੀ. ਯੂ. (ਸੈਂਟਰਲ ਪ੍ਰੋਸੈਸਿੰਗ ਯੂਨਿਟ) ਦੇ ਨਿਯੰਤਰਣ ਇਕਾਈ, ਏ. ਐਲ. ਯੂ. ਇਕਾਈ ਅਤੇ ਭੰਡਾਰੀਕਰਨ ਇਕਾਈ ਮੁੱਖ ਹਿੱਸੇ ਹੁੰਦੇ ਹਨ। ਆਦਾਨ ਭਾਗ ਰਾਹੀਂ ਭੇਜੀ ਸੂਚਨਾ ਦੀ ਜਾਂਚ ਕਰਕੇ ਸੀ. ਪੀ. ਯੂ. ਲੋੜੀਂਦੀ ਕਾਰਵਾਈ ਕਰਦਾ ਹੈ ਤੇ ਪ੍ਰਾਪਤ ਸਿੱਟਾ ਪ੍ਰਦਾਨ ਭਾਗ ਨੂੰ ਭੇਜ ਦਿੰਦਾ ਹੈ। ਉਸ ਤੋਂ ਇਹ ਨਤੀਜੇ ਸਾਨੂੰ ਮਿਲਦੇ ਹਨ। ਕੰਪਿਊਟਰ ਦੇ ਅੰਗਾਂ ਨੂੰ ਹਾਰਡ ਵੇਅਰ ਕਿਹਾ ਜਾਂਦਾ ਹੈ। ਉਸ ਪ੍ਰੋਗਰਾਮ ਸਮੂਹ ਨੂੰ, ਜੋ ਕਿਸੇ ਕੰਪਿਊਟਰ ਵਿਚ ਚਲਦਾ ਹੈ ਸਾਫਟ ਵੇਅਰ ਕਿਹਾ ਜਾਂਦਾ ਹੈ।

ਮਨੁੱਖੀ ਇਤਿਹਾਸ ਵਿਚ ਇਹ ਪਹਿਲੀ ਵਾਰੀ ਹੋਇਆ ਹੈ ਕਿ ਕਿਸੇ ਯੰਤਰ ਨੇ ਮਨੁੱਖ ਦੀ ਉੱਨਤੀ ਤੇ ਖੁਸ਼ਹਾਲੀ ਵਿਚ ਕਿੰਨਾ ਵਧੇਰੇ ਹਿੱਸਾ ਪਾਇਆ ਹੈ। ਇਹ ਯੰਤਰ ਮਨੁੱਖੀ ਸਮਾਜ ਦੇ ਹਰ ਖੇਤਰ ਵਿਚ ਆਪਣੀ ਅਮਿੱਟ ਛਾਪ ਛੱਡ ਚੁੱਕਾ ਹੈ। ਇਸ ਨੇ ਮਨੁੱਖੀ ਦਿਮਾਗ ਸ਼ਕਤੀ ਵਿਚ ਕਈ ਗੁਣਾਂ ਵਾਧਾ ਕੀਤਾ ਹੈ। ਵੱਡੇ ਉਦਯੋਗਿਕ ਕੇਂਦਰਾਂ ਵਿਚ ਇਹ ਸਵੈਚਾਲਕਤਾ ਤੇ ਸਵੈ-ਨਿਯੰਤਰਨ ਕਾਰਜਾਂ ਨਾਲ ਮਨੁੱਖ ਦੀ ਮੱਦਦ ਕਰਦਾ ਹੈ। ਕੰਪਿਊਟਰ ਵਪਾਰਕ ਅਦਾਰਿਆਂ ਵਿਚ ਹਿਸਾਬ ਕਿਤਾਬ, ਤਨਖਾਹ ਦਾ ਹਿਸਾਬ, ਚੀਜ਼ਾਂ ਦੇ ਸਟਾਕ ਦੀ ਜਾਣਕਾਰੀ ਲੋੜ ਅਨੁਸਾਰ ਮਿੰਟਾਂ ਵਿਚ ਹੀ ਦੇ ਦਿੰਦਾ ਹੈ। ਇਸ ਨਾਲ ਸਰਕਾਰੀ ਤੇ ਗੈਰ-ਸਰਕਾਰੀ ਸੰਸਥਾਵਾਂ ਵਿਚ ਉਤਪਾਦਨ ਪਹਿਲਾਂ ਨਾਲੋਂ ਕਾਫੀ ਵਧ ਗਿਆ ਹੈ। ਜ਼ਿੰਦਗੀ ਦੇ ਹੋਰ ਖੇਤਰ, ਖਾਸ ਕਰ ਕਾਨੂੰਨ, ਇਲਾਜ, ਪੜ੍ਹਾਈ, ਇੰਜੀਨੀਅਰਿੰਗ, ਹਿਸਾਬ ਕਿਤਾਬ ਰੱਖਣ, ਛਪਾਈ ਤੇ ਵਪਾਰ ਦੇ ਖੇਤਰਾਂ ਵਿਚ ਵਧੇਰੇ ਉੱਨਤੀ ਕੰਪਿਊਟਰ ਨਾਲ ਹੀ ਸੰਭਵ ਹੋਈ ਹੈ। ਕੰਪਿਊਟਰ ਨਾਲ ਚੱਲਣ ਵਾਲਾ ਛੋਟਾ ਰੋਬੋਟ ਕਾਰ ਵਿਚ ਲਾਏ ਗਏ ਚਲਾਕ ਯੰਤਰਾਂ ਦਾ ਸੰਚਾਲਨ ਪੂਰੀ ਯੋਗਤਾ ਨਾਲ ਕਰਦਾ ਹੈ। ਹਸਪਤਾਲਾਂ ਵਿਚ ਕੰਪਿਊਟਰ ਰੋਗੀਆਂ ਦੀ ਹਾਲਤ ਉੱਤੇ ਨਜ਼ਰ ਰੱਖ ਕੇ, ਦਿਲ ਦੀ ਧੜਕਣ ਵਿਚ ਗੜਬੜ ਪੈਣ ਤੇ, ਸਾਹ ਵਿਚ ਦਿੱਕਤ ਹੋਣ ਦੇ ਝਟਪਟ ਅਲਾਰਮ ਦਿੰਦਾ ਹੈ ਤੇ ਡਿਊਟੀ ਵਾਲੇ ਆਦਮੀ ਨੂੰ ਚੇਤੰਨ ਕਰਦਾ ਹੈ। ਕੰਪਿਊਟਰ ਇਕ ਵਧੀਆ ਅਧਿਆਪਕ ਯੰਤਰ ਵੀ ਹੈ ਉਹ ਇਕ ਲਾਇਕ ਅਧਿਆਪਕ ਵਾਂਗ ਕੰਮ ਕਰਦਾ ਹੈ ਕੰਪਿਊਟਰ ਵਿਮਾਨਾਂ ਜਾਂ ਰਾਕਟਾਂ, ਪੁਲਾੜੀ ਵਿਮਾਨਾਂ ਦੀ ਗਤੀ, ਦਿਸ਼ਾ, ਤਾਪਮਾਨ, ਬਲਣਸ਼ੀਲਦ੍ਰਵ ਜਾਂ ਗੈਸੀ ਪਦਾਰਥਾਂ ਦੀ ਖੱਪਤ ਆਦਿ ਦਾ ਕੰਟਰੋਲ ਰੱਖਦਾ ਹੈ। ਪੱਛਮੀ ਦੇਸ਼ਾਂ ਵਿਚ ਕੰਪਿਊਟਰ ਦੀ

ਖੱਪਤ ਆਦਿ ਦਾ ਕੰਟਰੋਲ ਰੱਖਦਾ ਹੈ। ਪੱਛਮੀ ਦੇਸ਼ਾਂ ਵਿਚ ਕੰਮਪਿਊਟਰ ਦਿਲ ਪ੍ਰਚਾਵੇ ਦੇ ਸਾਧਨ ਵਜੋਂ ਵੀ ਵਰਤਿਆ ਜਾਣ ਲੱਗ ਪਿਆ ਹੈ। ਵੀਡੀਓ ਕੈਸਟ ਦੀ ਤਰ੍ਹਾਂ ਕੰਪਿਊਟਰ ਰਾਹੀਂ ਵੀ ਕਈ ਵਿਦਿਅਕ ਪ੍ਰੋਗਰਾਮ ਮਿਲਦੇ ਹਨ ਜਿਸ ਤੋਂ ਗਣਿਤ, ਭੌਤਿਕ ਵਿਗਿਆਨ, ਜੀਵ ਵਿਗਿਆਨ ਆਦਿ ਵਰਗੇ ਔਖੇ ਵਿਸ਼ੇ ਵੀ ਸਜਿਹੇ ਹੀ ਸਿੱਖੇ ਜਾ ਸਕਦੇ ਹਨ।

21 ਵੀਂ ਸਦੀ ਕੰਪਿਊਟਰ ਦੀ ਸਦੀ ਅਖਵਾਏਗੀ। ਜਦੋਂ ਇਹ ਸਸਤੇ ਤੇ ਹੋਰ ਵਧੀਆਂ ਬਣ ਜਾਣਗੇ ਤਾਂ ਹਰ ਘਰ ਦਾ ਸ਼ਿੰਗਾਰ ਹੋਣਗੇ। ਅਮਰੀਕੀ ਵਿਗਿਆਨੀ ਰਾਬਰਟ ਫਰੋਸਚ ਦਾ ਵਿਸ਼ਵਾਸ਼ ਹੈ ਕਿ ਆਉਂਦੀ ਸਦੀ ਵਿਚ ਕੰਪਿਊਟਰਾਂ ਦੀ ਮਦਦ ਨਾਲ, ਮਨੁੱਖ ਪੁਲਾੜ ਵਿਚ ਸਵੈਚਾਲਿਤ ਫੈਕਟਰੀਆਂ ਚਲਾਉਣ ਦੇ ਕਾਬਲ ਹੋਵੇਗਾ। ਅਗਲੇ 50 ਤੋਂ 100 ਸਾਲਾਂ ਵਿਚ ਸੂਰਜ ਮੰਡਲ ਦੀ ਛਾਣਬੀਣ ਤੇ ਵੱਖ ਵੱਖ ਗ੍ਰਹਿਆਂ ਤੋਂ ਪ੍ਰਾਪਤ ਖਣਿਜ ਪਦਾਰਥਾਂ ਦੀ ਵਰਤੋਂ ਨਾਲ ਮਨੁੱਖ ਹੋਰ ਵੀ ਖੁਸ਼ਹਾਲ ਹੋਵੇਗਾ।

-ਬੀ.-4/252,
ਮੁਹੱਲਾ ਡਿੱਬੀਪੁਰਾ, ਕੋਟਕਪੂਰਾ

## ਵਿਗਿਆਨ ਦਾ ਯੁਗ ਬਨਾਮ ਰੂੜੀਵਾਦੀ ਵਿਚਾਰਧਾਰਾ

ਅੱਜ ਦੇ ਜਿਸ ਵਿਗਿਆਨਕ ਯੁੱਗ ਵਿਚ ਅਸੀਂ ਜਿਉਂ ਰਹੇ ਹਾਂ। ਇਸ ਵਿਚ ਲਗਭਗ 90% ਲੋਕ ਰੂੜੀਵਾਦੀ ਵਿਚਾਰਧਾਰਾ ਦੇ ਲੋਕ ਹਨ ਅਤੇ ਸਿਰਫ 10% ਲੋਕ ਵਿਗਿਆਨਕ ਵਿਚਾਰਧਾਰਾ ਨਾਲ ਸੋਚਣ ਵਾਲੇ ਹਨ। ਇਕ ਪਾਸੇ ਵਿਗਿਆਨ ਸਾਨੂੰ ਨਵੀਆਂ ਨਵੀਆਂ ਕਾਢਾਂ ਕੱਢ ਕੇ ਸਾਨੂੰ ਹੈਰਾਨ ਕਰ ਰਹੀ ਹੈ। ਇਸ ਦੇ ਉਲਟ ਕੁਝ ਚਲਾਕ ਲੋਕ ਅਨਪੜ੍ਹ ਅਤੇ ਰੂੜੀਵਾਦੀ ਵਿਚਾਰਧਾਰਾ ਵਾਲੇ ਲੋਕਾਂ ਨੂੰ ਖੂਬ ਲੁੱਟੀ ਜਾ ਰਹੇ ਹਨ। ਕੁਝ ਢੌਂਗੀ ਲੋਕ ਤਵੀਤ ਧਾਗੇ, ਜਾਦੂ ਟੂਣੇ ਅਤੇ ਭਗਵਾਨ ਤੇ ਦੇਵੀ ਦੇਵਤਿਆਂ ਦੇ ਨਾਂ ਤੇ ਲੋਕਾਂ ਨਾਲ ਠੱਗੀਆਂ ਮਾਰੀ ਜਾ ਰਹੇ ਹਨ। ਕੁਝ ਲੋਕ ਥੋੜੀ ਬਹੁਤੀ ਹੱਥ ਦੀ ਸਫਾਈ ਨਾਲ ਜਾਂ ਲੋਕਾਂ ਨੂੰ ਹਿਪਨੋਟਾਈਜ਼ ਕਰਕੇ ਭੋਲੇ ਭਾਲੇ ਲੋਕਾਂ ਦੀ ਮਾਨਸਿਕ, ਆਰਥਿਕ ਅਤੇ ਸਰੀਰਕ ਲੁੱਟ ਕਰੀ ਜਾ ਰਹੇ ਹਨ। ਇਹ ਸਾਰਾ ਕੁਝ ਸਾਡੇ ਸਮਾਜ ਦੀਆਂ ਪਿਛਾਂਹ ਖਿੱਚੂ ਵਿਚਾਰਾਂ ਕਾਰਨ ਹੋ ਰਿਹਾ ਹੈ। ਕੋਈ ਵੀ ਆਦਮੀ ਇਹਨਾਂ ਦੀਆਂ ਚਲਾਕੀਆਂ ਦੀ ਪੜਤਾਲ ਕਰਨ ਦੀ ਹਿੰਮਤ ਨਹੀਂ ਕਰਦਾ। ਸਿਰਫ ਕੁੱਝ ਲੋਕ ਹੀ ਜੋ ਤਰਕਸ਼ੀਲ ਵਿਚਾਰਧਾਰਾ ਨਾਲ ਜੁੜੇ ਹਨ, ਇਹਨਾ ਦਾ ਪੜਦਾ ਫਾਸ਼ ਕਰਕੇ ਇਨ੍ਹਾਂ ਨੂੰ ਭਜਾਉਣ ਵਿਚ ਯੋਗਦਾਨ ਪਾ ਰਹੇ ਹਨ। ਕਿਸੇ ਵੀ ਧਰਮ ਵਿਚ ਮੜ੍ਹੀਆਂ, ਮਸਾਣਾ ਦੀ ਪੂਜਾ ਨਹੀਂ ਲਿਖੀ ਪ੍ਰੰਤੂ ਫਿਰ ਵੀ ਲੋਕ ਧੜਾ ਧੜ ਮੜ੍ਹੀਆਂ, ਮਸਾਣਾਂ ਨੂੰ ਮੰਨੀ ਜਾ ਰਹੇ ਹਨ ਤੇ ਮੂਰਤੀ ਪੂਜਾ ਕਰੀ ਜਾ ਰਹੇ ਹਨ। ਦਰਖਤਾਂ ਦੀ ਪੂਜਾ ਜਿਵੇਂ ਪਿੱਪਲ, ਬੋਹੜ ਅਤੇ ਤੁਲਸੀ ਦੀ ਪੂਜਾ ਕਰਨੀ ਇਕ ਅੰਧਵਿਸ਼ਵਾਸ ਨਹੀਂ ਤਾਂ ਹੋਰ ਕੀ ਹੈ। ਪੁਰਾਣੇ ਰੀਤੀ ਰਿਵਾਜ ਜੋ ਅੱਜ ਦੇ ਯੁੱਗ ਵਿਚ ਪੂਰੇ ਨਹੀਂ ਉਤਰਦੇ, ਉਹਨਾਂ ਨੂੰ ਮੰਨਣਾ ਆਪਣੀ ਅਕਲ ਨੂੰ ਗਹਿਣੇ ਰੱਖਣ ਤੋਂ ਸਿਵਾ ਹੋਰ ਕੁਝ ਨਹੀਂ ਹੈ। ਮੇਰੇ ਵਿਚਾਰ ਵਿਚ ਤਾਂ ਜਿੰਨੇ ਵੀ ਧਰਮ ਜਿਆਦਾ ਉਤਨਾ ਹੀ ਲੜਾਈ ਝਗੜਾ ਜਿਆਦਾ ਹੈ।

ਕਝ ਧਰਮ ਦੇ ਠੇਕੇਦਾਰ ਭੋਲੇਭਾਲੇ ਲੋਕਾਂ ਦੇ ਜਜ਼ਬਾਤ ਭੜਕਾ ਕੇ ਆਪਣਾ ਤੋਰੀ ਫੁਲਕਾ ਚਲਾਉਣ ਲਈ ਖੂਬ ਲਾਹਾ ਖੱਟ ਰਹੇ ਹਨ। ਧਾਰਮਿਕ ਸਥਾਨਾਂ ਵਿਚ ਚੜਾਵੇ ਦੀ ਰਕਮ ਕੁਝ ਖਾਸ ਹੱਥਾਂ ਵਿਚ ਹੋਣ ਕਾਰਨ ਉਸ ਦੀ ਦੁਰਵਰਤੋਂ ਕੀਤੀ ਜਾਂਦੀ ਹੈ ਜੋ ਕਿ ਆਮ ਲੋਕਾਂ ਦੀ ਗੂੜ੍ਹੇ

ਬਾਕੀ ਸਫਾ 40...

# ‘ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ’

-ਤੇਜਾ ਸਿੰਘ ਰੌਂਤਾ

ਤੇਜਾ ਸਿੰਘ ਰੌਂਤਾ ਪੰਜਾਬੀ ਦੇ ਜਾਣੇ ਪਹਿਚਾਣੇ ਕਵੀ ਹਨ। ਉਹਨਾਂ ਦੀ ਪ੍ਰਾਪਤ ਰਚਨਾ ‘ਸੁਪਨੇ ਵਿਚ ਤਸੀਂ ਮਿਲੇ ਅਸਾ ਨੂੰ’ ਰੱਬ ਦੇ ਕਾਲਪਨਿਕ ਹੋਣ ਨੂੰ ਨਿੱਜੀ ਮਾਨਸਿਕ ਸੱਟ ਨਾਲ ਜੋੜਕੇ ਦਿਲਚਸਪ ਢੰਗ ਨਾਲ ਲਿਖੀ ਗਈ ਹੈ। ਅਧਿਆਤਮਵਾਦੀ ਕਵੀ ਭਾਈ ਵੀਰ ਸਿੰਘ ਦੀ ਪ੍ਰਸਿੱਧ ਰਚਨਾ ‘ਸੁਪਨੇ ਵਿਚ... ਅਸਾ ਨੂੰ’ ਦਾ ਬੜੇ ਤਾਰਕਿਕ ਢੰਗ ਨਾਲ ਖੰਡਨ ਕਰਦੀ ਹੈ। -ਅਦਾਰਾ ਤਰਕਸ਼ੀਲ

(ਸੁਪਨਾ ਤਾਂ ਇਕ ਸੁਪਨਾ ਹੀ ਹੁੰਦਾ ਹੈ, ਸੁਪਨੇ ਦੀ ਦਾਸਤਾਨ ਵੀ ਅਜੀਬ ਹੁੰਦੀ ਹੈ। ਸੁਪਨੇ ਸਾਡੀ ਕਲਪਨਾ ਦੇ ਹੀ ਪ੍ਰਤੀਕ ਹੁੰਦੇ ਹਨ। ਜਦੋਂ ਅਸੀਂ ਗੂਹੜੀ ਨੀਂਦ ਸੁੱਤੇ ਨਹੀਂ ਹੁੰਦੇ ਸਾਡਾ ਅਚੇਤ ਮਨ ਅਤੇ ਅਣੂ ਚੇਤਨ ਮਨ ਸੁਪਨੇ ਦੇਖਦਾ ਹੈ। ਸੁਪਨੇ ਵਿਚ ਹੋਈ ਵਾਰਤਾਲਾਪ ਦੇ ਕੁਝ ਅੰਸ਼-ਲੇਖਕ)

ਮੇਰਾ ਨਾਂ ਲੈ ਕੇ ਮੈਨੂੰ ਬੁਲਾਉਣ ਦੀ ਆਵਾਜ਼ ਮੇਰੇ ਕੰਨੀ ਪੈਂਦੀ ਹੈ। “ਜੀ ਹਾਂ” ਕਹਿ ਕੇ ਮੈਂ ਪਾਸਾ ਪਰਤਿਆ ਹੈ। ਮੇਰੇ ਨਾਲ ਕੋਈ ਗੱਲ ਕਰ ਰਿਹਾ ਹੈ। “ਅਸੀਂ ਜੀ ਤੁਹਾਡੇ ਪਾਸ ਅਫਸੋਸ ਲਈ ਆਏ ਹਾਂ।” “ਆਉਂ, ਬੈਠੋ ਜੀ, ਤੁਸੀਂ ਕੌਣ ਅਤੇ ਕਿਥੋਂ ਇਸ ਸਮੇਂ ਰਾਤ ਨੂੰ? ਮੈਂ ਤੁਹਾਨੂੰ ਪਛਾਣਿਆ ਨਹੀਂ ਜੀ।” ਉਹਨਾਂ ਵਲੋਂ ਆਵਾਜ ਆਉਂਦੀ ਹੈ। “ਸਾਨੂੰ ਲੋਕੀਂ ਕਈ ਨਾਵਾਂ ਨਾਲ ਯਾਦ ਕਰਦੇ ਹਨ। ਸਾਨੂੰ ਰੱਬ ਜੀ ਕਹਿੰਦੇ ਹਨ।” “ਹੈ! ਤੁਸੀਂ! ਮੇਰੇ ਘਰ! ਮੈਂ ਤਾਂ ਜੀ ਤੁਹਾਨੂੰ ਕਦੇ ਯਾਦ ਵੀ ਨਹੀਂ ਕੀਤਾ ਸੀ। ਅਤੇ ਨਾ ਹੀ ਮੈਂ ਕਿਸੇ ਅਲੌਕਿਕ ਸ਼ਕਤੀ ਵਿਚ ਵਿਸ਼ਵਾਸ ਰੱਖਦਾ ਹਾਂ।” ਫੇਰ ਕੀ ਹੋਇਆ ਇਹ ਸਾਨੂੰ ਪਤਾ ਹੈ। ਤੁਸੀਂ ਲੋਕ ਨੈਤਿਕਤਾ ਵਾਲੇ ਪਦਾਰਥਵਾਦੀ ਅਤੇਸੰਵੇਦਨਸ਼ੀਲ ਵਿਅਕਤੀ ਹੋ। ਮੈਂ ਤੁਹਾਨੂੰ ਮਿਲ ਕੇ ਖੁਸ਼ ਹਾਂ।” “ਧੰਨਵਾਦ। ਮੈਂ ਵੀ ਤੁਹਾਡੇ ਨਾਲ ਦੋ ਚਾਰ ਗੱਲਾਂ ਕਰਨੀਆ ਚਾਹੁੰਦਾ ਸੀ, ਚੰਗਾ ਹੋਇਆ ਤੁਸੀਂ ਮਿਲ ਗਏ ਹੋ।” ਮੈਂ ਗਹੁ ਨਾਲ ਏਧਰ ਉਧਰ ਵੇਖਦਾ ਹਾਂ ਪਰ ਕੋਈ ਚਿਹਰਾ ਨਜ਼ਰ ਨਹੀਂ ਆ ਰਿਹਾ। “ਹਾਂ, ਹਾਂ, ਜੋ ਮਰਜੀ ਗੱਲ ਕਰੋ ਜੀ।” “ਪਿਛਲੇ ਦਿਨੀਂ ਮੈਨੂੰ ਹੋਏ ਸਦਮੇਂ ਵਿਚ ਲੋਕੀਂ ਮੇਰੇ ਪਾਸ ਹਮਦਰਦੀ ਲਈ ਆਉਂਦੇ ਹਨ। ਉਹ ਕਹਿੰਦੇ ਹਨ ਕਿ ਜੋ ਰੱਬ ਕਰਦਾ ਹੈ, ਚੰਗਾ ਹੀ ਕਰਦਾ ਹੈ। ਸਾਨੂੰ ਮਾੜਾ ਲਗਦਾ ਹੈ ਅਤੇ ਉਹ ਇਹ ਵੀ ਕਹਿੰਦੇ ਹਨ ਕਿ ਰੱਬ ਹੀ ਐਕਸੀਡੈਂਟ ਦੇ ਬਹਾਨੇ ਤੁਹਾਡੇ ਬੇਟੇ ਨੂੰ ਲੈ ਗਿਆ ਹੈ। ਇਸ ਨੂੰ ਉਹ ਪਿਛਲੇ ਜਨਮ ਦਾ ਕਰਮਫਲ ਕਹਿੰਦੇ ਹਨ। ਮੈਨੂੰ ਤੁਸੀਂ ਦੱਸੋ, ਅਸੀਂ ਕਿਸੇ ਦਾ ਕੀ ਮਾੜਾ ਕੀਤਾ ਸੀ? ਸਾਡੇ ਤੇ ਐਡਾ ਜੁਲਮ?” “ਇਹ ਤਾਂ ਜੀ ਇਸ ਤਰ੍ਹਾਂ ਕਹਿਣ ਵਾਲੇ ਲੋਕ ਬੇਸਮਝੀ ਵਿਚ ਕਹਿੰਦੇ ਹਨ। ਇਹ ਅਨੈਤਿਕਤਾ ਅਨਪੜ੍ਹਤਾ ਅਤੇ ਅਗਿਆਨਤਾ ਦੇ ਕਾਰਨ ਹਨ। ਇਹ ਉਹਨਾਂ ਦੀ ਆਪਣੀ ਸੋਚ ਹੈ। ਸਾਡੀ ਇਸ ਵਿਚ ਕੋਈ ਦਖਲ ਅੰਦਾਜ਼ੀ ਨਹੀਂ ਹੈ। ਮੈਨੂੰ ਤਾਂ ਸਗੋਂ ਇਸ ਗੱਲ ਦਾ ਦੁੱਖ ਹੈ। ਤਾਂ ਹੀ ਤਾਂ ਮੈਂ ਹਮਦਰਦੀ ਵਜੋਂ ਤੁਹਾਡੇ ਪਾਸ ਆਇਆ ਹਾਂ। ਹੋਰ ਦੱਸੋ ਜੀ ਕੋਈ ਗੱਲ।” “ ਹੋਰ ਜੀ ਤੁਹਾਨੂੰ ਕੀ ਕੀ ਦੱਸੀ ਏ। ਬਹੁਤੇ ਸਾਡੇ ਲੋਕ ਅੰਧਵਿਸ਼ਵਾਸੀ ਹੋ ਗਏ ਹਨ। ਧਾਗੇ ਤਬੀਤਾਂ, ਟੂਣੇ ਟਾਮਦਾ, ਭੂਤਾਂ ਪ੍ਰੇਤਾਂ ਦੇ ਡਰੋਂ ਸਾਧਾਂ ਸੰਤਾਂ ਦੇ ਮਗਰ ਤੁਰੇ ਫਿਰਦੇ ਹਨ। ਹੋਰ ਹੈਰਾਨੀ ਵਾਲੀ ਗੱਲ ਹੈ ਕਿ ਕਈ ਪੜ੍ਹੀਆ ਲਿਖੀਆਂ ਔਰਤਾਂ ਵੀ ਨਜ਼ਰ ਦੇ ਡਰੋਂ ਆਪਣੇ ਬੱਚੇ ਦੇ ਸਿਰ ਉਤੋਂ ਮਿਰਚਾਂ ਵਾਰ ਕੇ ਅੱਗ ਵਿਚ ਸੁਟਦੀਆਂ ਹਨ। ਪੈਰਾਂ ਦੀ ਮਿੱਟੀ ਚੁੱਕਦੀਆਂ ਹਨ। ਥੇਈ ਕੀਤੇ ਬਿਨਾਂ ਕਿਸੇ ਨੂੰ ਦੁੱਧ ਜਾਂ ਲੱਸੀ ਨਹੀਂ ਦਿੰਦੀਆਂ। ਪਖੰਡੀ ਸਾਧੂ ਦਿਨੋਂ ਦਿਨ ਹੋਰ ਵਹਿਮ ਫੈਲਾ ਰਹੇ ਹਨ। ਲੋਕ ਪਸ਼ੂਆਂ ਦੇ ਮੂੰਹ ਖੁਰ ਦੀ ਬਿਮਾਰੀ ਦਾ ਇਲਾਜ ਵੀ ਉਹਨਾਂ ਤੋਂ ਟੂਣਿਆਂ ਨਾਲ ਕਰਵਾਉਂਦੇ ਹਨ।” ਦੇਖੋ ਜੀ, ਇਹਤਾਂ ਅਣ ਵਿਗਿਆਨਕ ਲਾਈ ਲੱਗ ਸੋਚ ਦੀਆਂ ਗੱਲਾ ਹਨ। ਸਾਡਾ ਇਸ ਵਿਚ ਕੋਈ ਹੱਥ ਨਹੀਂ ਹੈ। ਅਸੀਂ ਤੁਹਾਨੂੰ ਪਹਿਲਾਂ ਵੀ ਦੱਸਿਆ ਹੈ। ਲੋਕਾਂ ਨੂੰ ਚੇਤੰਨ ਹੋਣ ਦੀ ਲੋੜ ਹੈ, ਤੁਸੀਂ ਲੇਖਕ ਲੋਕ ਲੋਕਾਂ ਲਈ ਲਿਖਣ ਵਾਲੇ, ਮੈਂ ਸਮਝਦਾ ਹਾਂ ਤੁਸੀ ਹੀ ਲੋਕਾਂ ਦੇ ਮਸੀਹੇ ਹੋ। ਤੁਸੀਂ ਆਪਣੇ ਲੋਕਾਂ ਦੀ ਮਾਨਸਿਕਤਾ ਨੂੰ ਏਸ ਰੋਗ ਤੋਂ ਬਚਾਉ। ਪਖੰਡੀਆਂ ਦੇ ਪਰਦੇ ਫਾਸ਼ ਕਰੋ।” ਬਾਕੀ ਤੁਹਾਡੇ ਬਾਰੇ ਵੀ ਕਈ ਝਮੇਲੇ ਹਨ ਜੀ, ‘ਹਾਂ ਹ ਦੱਸੋ।’ “ਤੁਸੀਂ ਆਪਣੀ ਨਕਾਬਪੋਸ਼ੀ ਕਿਉਂ ਕੀਤੀ ਹੋਈ ਹੈ?” ਮੇਰੀ ਕੋਈ ਨਕਾਬਪੋਸ਼ੀ ਨਹੀਂ ਹੈ, ਤੁਹਾਡੇ ਸਾਹਮਣੇ ਬਿਲਕੁੱਲ ਸਪੱਸ਼ਟ ਹਾਂ ਜੀ, ਕੋਈ ਵੀ ਲਕੋ ਵਾਲੀ ਗੱਲ ਨਹੀਂ ਹੈ। ਸੱਚੇ ਇਮਾਨਦਾਰ ਅਤੇ ਪਿਆਰੇ ਦਿਲਾਂ ਵਾਲੇ ਖੁਦ ਦੀ ਰੱਬ ਹੁੰਦੇ ਹਨ। ਮੇਰਾ ਕੋਈ ਵਜੂਦ ਨਹੀਂ ਹੈ। ਭੁੱਲੜ ਤੇ ਬੇਸਮਝ ਲੋਕ ਸਾਨੂੰ ਮਸਜਿਦਾਂ, ਗੁਰਦੁਆਰਿਆਂ, ਮੰਦਰਾਂ, ਗਿਰਜਿਆਂ ਵਿਚੋਂ ਲੱਭਦੇ ਫਿਰਦੇ ਹਨ। ਲੜਾਈ ਝਗੜੇ ਖੜੇ ਰਖਦੇ ਹਨ। ਹੱਕ ਸੱਚ ਤੋਂ ਦੂਰ ਰਹਿੰਦੇ ਹਨ। ਹੋਰ ਗੱਲ ਕਰੋ ਜੀ?” “ਤੁਸੀਂ ਮੇਰੇ ਗਮ ਵਿਚ ਮੇਰੇ ਪਾਸ ਆਏ ਹੋ। ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਤੁਸੀਂ ਸਾਡੇ ਮਨ ਦੀ ਸ਼ਾਂਤੀ ਅਤੇ ਧੀਰਜ ਲਈ ਸਾਨੂੰ ਕੀ ਕਹਿਣਾ ਚਾਹੋਗੇ?” “ਮੈਂ ਤੁਹਾਡੇ ਦੁੱਖ ਵਿਚ ਸ਼ਰੀਕ ਹਾਂ। ਤੁਹਾਡੇ ਹਿਰਦੇ ਦਾ ਇਹ ਜ਼ਖ਼ਮ ਹੌਲੀ-ਹੌਲੀ ਭਰੇਗਾ। ਪ੍ਰੰਤੂ ਨਿਸ਼ਾਨ ਮਿਟੇਗਾ ਨਹੀਂ। ਪਿਆਰੀ ਯਾਦ ਭੁਲਾਈ ਨਹੀਂ ਜਾ ਸਕਦੀ ਹੁੰਦੀ। ਉਸ ਦਾ ਪ੍ਰਤੀਬਿੰਬ ਉਸਦੇ ਬੱਚਿਆਂ ਤੇ ਭੈਣਾ ਭਰਾਵਾਂ ਵਿਚੋਂ ਤੁਸੀਂ ਦੇਖ ਹੀ ਰਹੇ ਹੋ। ਉਸ ਦੀਆਂ ਯਾਦਾਂ ਨਾਲ ਪਰਚ ਕੇ ਮਨ ਨੂੰ ਸ਼ਾਂਤ ਰੱਖੋ। ਸਬਰ ਅਤੇ ਹੌਸਲੇ ਨਾਲ ਜ਼ਿੰਦਗੀ ਦੇ ਸੰਘਰਸ਼ ਨੂੰ ਜਾਰੀ ਰੱਖੋ। ਡਿੱਗੇ ਨਾ ਰਹੋ। ਉੱਠੋ! ਅਤੇ ਤੁਰੋਂ। ਔਕੜਾਂ ਦਾ ਸਾਹਮਣਾ ਕਰੋ। ਮਨ ਨੂੰ ਕਾਬੂ ਵਿਚ ਰੱਖੋ। ਆਪਣੇ ਕੰਮ ਵਿਚ ਜੁਟ ਜਾਵੋ। ਤਦਬੀਰ ਦਾ ਪੱਲਾ ਫੜ ਕੇ ਜ਼ਿੰਦਗੀ ਨੂੰ ਖ਼ੂਬਸੂਰਤ ਅਤੇ ਦਿਲਚਸਪ ਬਣਾਈ ਰੱਖੋ।” “ਹਾਂ ਜੀ, ਇਕ ਗੱਲ ਹੋਰ ਸ਼ਪੱਸ਼ਟ ਕਰੋ ਜੀ, ਤੁਸੀਂ ਆਪਣੇ ਅਕਾਰ ਨੂੰ ਮੰਨਦੇ ਵੀ ਨਹੀਂ ਅਤੇ ਨਜ਼ਰ ਵੀ ਨਹੀਂ ਆ ਰਹੇ। ਪਰ ਗੱਲਾਂ ਬਾਤਾਂ ਤੁਸੀਂ ਮੇਰੇ ਨਾਲ ਕਰੀ ਜਾਂਦੇ ਹੋ। ਇਹ ਕ੍ਰਿਸ਼ਮਾਂ ਹੈ ਜੀ?” “ਇਹ ਕੋਈ ਕ੍ਰਿਸ਼ਮਾਂ ਨਹੀਂ ਹੈ। ਇਹ ਗੱਲਾਂ ਵੀ ਤੁਸੀਂ ਆਪ ਹੀ ਆਪਣੇ ਆਪੇ ਨਾਲ ਕਰੀ ਜਾਂਦੇ ਹੋ। ਸਾਡਾ ਪ੍ਰਤੀਕ ਤੁਸੀਂ ਆਪਣੇ ਮਨ ਵਿਚ ਚਿਤਵ ਲਿਆ ਹੈ। ਇਹ ਤੁਹਾਡੀ ਕਲਪਣਾ ਹੈ। ਏਸ ਤਰ੍ਹਾਂ ਹੀ ਲੋਕ ਸਾਨੂੰ ਮਨੋਕਲਪਤ ਕਰਕੇ ਸਾਡੀ ਪੂਜੀ ਕਰੀ ਜਾਂਦੇ ਹਨ। ਸਾਡੇ ਨਾਂ ਤੇ ਚੜ੍ਹਾਵੇ ਚੜ੍ਹਾਉਂਦੇ ਹਨ। ਸੁੱਖਣਾ ਸੁਖਦੇ ਹਨ। ਅਰਦਾਸਾਂ ਕਰਦੇ ਹਨ। ਇਹ ਉਹਨਾਂ ਦੀ ਮਾਨਸਿਕਤਾ ਹੈ। ਅਸੀਂ ਤਾਂ ਇਸ ਗੱਲ ਤੋਂ ਹੀ ਹੁੰਗਾਰਾ ਭਰਦੇ ਹਾਂ ਕਿ ਹਰ ਸਫਲਤਾ ਲਈ ਮਿਹਨਤ ਕਰਨਾ ਤਾਂ ਜ਼ਰੂਰੀ ਫਰਜ ਬਣਦਾ ਹੀ ਹੈ। ਪ੍ਰੰਤੂ ਅਵੱਸ਼ ਪ੍ਰਾਪਤੀ ਨਹੀਂ ਹੁੰਦੀ। ਕਿਉਂਕਿ ਇਸ ਸਫਲਤਾ ਲਈ ਵਿਵਹਾਰਕ ਗਿਆਨ, ਸਵੈ ਭਰੋਸਗੀ, ਵਿਗਿਆਨਕ ਸੋਚ ਅਤੇ ਇਕਾਗਰਤਾ ਆਦਿ ਗੁਣ ਵੀ ਜ਼ਰੂਰੀ ਹੁੰਦੇ ਹਨ। ਸਮਾਜਿਕ ਆਚਰਨ ਲਈ ਨੈਤਿਕਤਾ ਦੀ ਕਸੌਟੀ ਤੇ ਉੱਤਰਨਾ ਵੀ ਜ਼ਰੂਰੀ ਹੁੰਦਾ ਹੈ। ਉਹ ਮੇਰੀ ਪੂਜਾ ਬੇਅਰਥ ਕਰਦੇ ਹਨ।” “ ਮੈਨੂੰ ਇਸ ਗੱਲ ਦੀ ਵੀ ਹੈਰਾਨੀ ਹੈ ਕਿ ਤੁਸੀਂ ਇਸ ਤਰ੍ਹਾਂ ਘਰ ਘਰ ਜਾਂਦੇ ਹੋ?” “ਜੀ ਪ੍ਰੰਤੂ ਅਸੀਂ ਕਿਸੇ ਵੀ ਘਰ ਨਹੀਂ ਜਾਂਦੇ। ਤੁਸੀਂ ਕੋਈ ਸੁਪਨਾ ਦੇਖ ਰਹੇ ਹੋ। ਮੈਂ ਏਥੇ ਵੀ ਨਹੀਂ ਹਾਂ। ਅੱਛਾ, ਤੁਸੀਂ ਆਰਾਮ ਕਰੋ। ਅਸੀਂ ਚੱਲਦੇ ਹਾਂ। ਸ਼ੁੱਭ ਇੱਛਾਵਾਂ।” “ਮਨ ਤੂੰ ਜੋਤਿ ਸਰੂਪ ਹੈ, ਆਪਣਾ ਮੂਲ ਪਛਾਣ॥” ਕਹਿੰਦਿਆਂ ਉਹ ਆਵਾਜ਼ ਬੰਦ ਹੋ ਜਾਂਦੀ ਹੈ। ਮੇਰੀ ਅੱਖ ਖੁੱਲ੍ਹ ਜਾਂਦੀ ਹੈ। ਮੇਰੇ ਕੰਨੀਂ ਆਵਾਜ਼ ਪੈਂਦੀ ਹੈ। “ਪਾਪਾ ਜੀ, ਉਠੋ, ਦਿਨ ਚੜ੍ਹ ਆਇਆ ਹੈ। ਮੇਰੇ ਸਿਰਾਣੇ ਗਗਨਦੀਪ ਖੜ੍ਹਾ ਮੈਨੂੰ ਹਲੂਣ ਕੇ ਜਗਾ ਰਿਹਾ ਹੈ ਅਤੇ ਜਗਦੀਸ਼ ਦੀ ਬੀਬੀ ਮੇਰੇ ਲਈ ਚਾਹ ਲੈ ਆਈ ਹੈ।

■



ਕਹਾਣੀ

# ਡੰਗੀ

-ਮਨਜੀਤ ਹਰਮਨ ਗੜ੍ਹਸ਼ੰਕਰ

ਦਰਵਾਜ਼ਾ ਖੁੱਲਦਿਆਂ ਹੀ ਲਾਲ ਸਿਹੁੰ ਵਿਹੜੇ ਵਿਚ ਦਾਖਲ ਹੋਇਆ ਦਰਵਾਜੇ ਦੀ ਚਿਰਚਿਰ੍ਹਾਟ ਨੇ ਦੋਹਾਂ ਦਾ ਧਿਆਨ ਆਪਣੇ ਵੱਲ ਖਿੱਚ ਲਿਆ। ਚੁੱਲ੍ਹੇ ਉਤੇ ਰੋਟੀ ਬਣਾਉਂਦੀ ਦੀਪੋ ਨੇ ਓਟੇ ਉਪਰੋਂ ਸਿਰ ਉਤਾਂਹ ਚੁੱਕ ਕੇ ਉਪਰ ਝਾਕਿਆ। ਕੋਲ ਹੀ ਬੈਠਾ ਉਸਦਾ ਲੜਕਾ ਜੀਤੂ ਵੀ ਖੜ੍ਹਾ ਹੋਕੇ ਦੇਖਣ ਲੱਗਾ।

“ਬਾਪੂ ਆਇਐ” ਜੀਤੂ ਆਪ ਮੁਹਾਰੇ ਬੋਲ ਪਿਆ।

ਇੰਨੇ ਸਮੇਂ ਵਿਚ ਲਾਲ ਸਿੰਹੁ ਵਿਹੜੇ ਵਿਚ ਆਕੇ ਮੰਜੇ ਉੱਤੇ ਬੈਠ ਗਿਆ ਆਪਣੇ ਮੋਢੇ ਤੋਂ ਪਰਨਾ ਲਾਹ ਕੇ ਮੰਜੇ ਤੇ ਰੱਖਦਿਆਂ ਆਵਾਜ਼ ਦਿੱਤੀ, “ਜੀਤੂ ਦੀ ਮਾਂ”? “ਹੋ ਆਏ ਜੇ ਸਮਾਧੋ?” ਜਵਾਬ ਦੇਣ ਦੀ ਵਜਾਏ ਦੀਪੋ ਨੇ ਲਾਲ ਸਿੰਹੁ ਨੂੰ ਪੁੱਛਿਆ ਅਤੇ ਆਪਣੇ ਹੱਥ ਵਿਚਲੀ ਰੋਟੀ ਤਵੇ ਉਤੇ ਪਾਕੇ ਆਪਣਾ ਧਿਆਨ ਉਸ ਵੱਲ ਕੀਤਾ।

“ਹਾਂ ਦੀਪੋ। ਬੜੇ ਚਿਰਾਂ ਦਾ ਇਸ ਸੁੱਖਣਾ ਦਾ ਭਾਰ ਮੇਰੇ ਸਿਰ ਤੇ ਸੀ। ਅੱਜ ਕੱਲ੍ਹ ਕਰਦਿਆਂ ਪੂਰੇ ਦੋ ਮ੍ਹੀਨੇ ਬੀਤੇ ਗਏ। ਕਦ ਬਰਸਾਤਾਂ ਲੱਗੀਆਂ ਸੀ। ਉਦੋਂ ਮੂੰਹ-ਖੁਰ ਦੀ ਬਿਮਾਰੀ ਆਪਣੇ ਡੰਗਰਾਂ ਨੂੰ ਲੱਗੀ ਸੀ। ਬੱਸ ਉਦੋਂ ਦੀ ਇਹ ਸੁੱਖਣਾ ਸੁੱਖੀ ਹੋਈ ਸੀ।”

“ਚੱਲ ਚੰਗਾ ਹੋਇਆ। ਸਿਰ ਦਾ ਬੋਝ ਤਾਂ ਲੱਥਾ ਸਿਰੋ।”

“ਵੇਖੀ ਏ ਨ੍ਹਾ ਸਮਾਧਾਂ ਵਾਲੇ ਸ਼ਹੀਦਾਂ ਦੀ ਕਰਾਮਾਤ!” ਲਾਲਾ ਸਿਹੁੰ ਹੈਰਾਨ ਤੇ ਖ਼ੁਸ਼ ਹੁੰਦਾ ਹੋਇਆ ਪਰਨੇ ਲੜ ਬੱਝੇ ਚੌਲਾਂ ਦੇ ਪ੍ਰਸ਼ਾਦ ਨੂੰ ਖੋਹਲਣ ਲਈ ਗੰਢਾਂ ਢਿੱਲੀਆਂ ਕਰਨ ਲੱਗਾ, “ਉਦੋਂ ਸਾਡੇ ਡੰਗਰ ਤਾਂ ਮਰਨ ਕਿਨਾਰੇ ਪਏ ਸੀ ਬਿਮਾਰੀ ਨਾਲ ਸ਼ਾਹਦੀਨ ਗੁੱਜਰ ਤੋਂ ਧੂਫ ਵੀ ਕਰਵਾ ਕੇ ਲਿਆਂਦਾ ਸੀ ਉਹ ਤੇ ਵਾਦਾ ਕਰਦਾ ਸੀ ਅਖੇ ਇਸ ਧੂਫ ਨਾਲ ਰੋਗ ਹਟ ਜੂ ਪਰ ਉਹਨੇ ਕੀਤਾ ਕੱਖ ਨਾ। ਫੇਰ ਮੈਂ ਸਮਾਧਾਂ ਵਾਲੇ ਸ਼ੀਦਾਂ ਅੱਗੇ ਹੱਥ ਬੰਨ ਅਰਦਾਸ ਕੀਤੀ ਸੀ ਤੇ ਮਨੰਤ ਮੰਨੀ ਸੀ ਤਾਂ ਜਾ ਕੇ ਠੀਕ ਹੋਏ ਸੀ ਡੰਗਰ।”

“ਤਾਂ ਫੇਰ ਡੰਗਰਾਂ ਦੇ ਟੀਕੇ ਕਿਉਂ ਲੁਆਏ ਸੀ?” ਜੀਤੂ ਨੇ ਮੂੰਹ ਵਿਚਲੀ ਗਰਾਹੀ ਅੰਦਰ ਲੰਘਾਦਿਆਂ ਸਵਾਲ ਕੀਤਾ।

“ਪੁੱਤਰਾ ਔਹੜ ਪੋੜ੍ਹ ਤਾਂ ਕਰਨੇ ਈ ਪੈਂਦੇ ਨੇ ਨਾ।”

“ਆਰਾਮ ਤਾਂ ਆਇਆ ਤਿੰਨ ਸੌ ਦੇ ਟੀਕੇ ਲੁਆਕੇ। ਸ਼ਹੀਦਾ ਦੀ ਬੱਲੇ ਬੱਲੇ ਮੁਫ਼ਤ ਵਿਚ ਕਰ ਦਿੱਤੀ ਜਾਂ ਤਾਂ ਡਾਟਰ ਤੋਂ ਟੀਕੇ ਵੀ ਨਾ ਲੁਆਂਦੇ।” ਜੀਤੂ ਸੱਚ ਕਹਿ ਗਿਆ। ਜੋ ਲਾਲ ਸਿਹੁੰ ਦੇ ਸੀਨੇ ਵਿਚ ਖੰਜਰ ਬਣ ਕੇ ਖੁਭ ਗਿਆ। ਉਸਦੇ ਮੱਥੇ ਤੇ ਤਿਊੜੀਆਂ ਉੱਭਰ ਆਈਆਂ।

“ਬੱਸ ਕਰ ਓਏ ਵੱਡਿਆ ਨਾਸਤਕਾ। ਐਵੇਂ ਨ੍ਹੀ ਕਿਸੇ ਦੀ ਸ਼ਾਨ ਖਿਲਾਫ਼ ਬੋਲੀਦਾ। ਤੈਨੂੰ ਬੇਵਕੂਫ ਨੂੰ ਕੀ ਪਤੈ ਸ਼ਹੀਦਾਂ ਦੀ ਸਾਡੇ ਤੇ ਕਿੰਨੀ ਮਿਹਰ ਏ।” ਖ਼ਫ਼ਾ ਹੋਇਆ ਲਾਲ ਸਿੰਹੁ ਗਰਮ ਹੋ ਉਠਿਆ। ਉਸਨੇ ਆਪਣੇ ਹੱਥ ਵਿਚਲਾ ਪ੍ਰਸ਼ਾਦ ਮੁੜ ਕੇ ਫਿਰ ਪਰਨੇ ਵਿਚ ਢੇਰੀ ਕਰ ਦਿੱਤਾ ਜਿਹੜਾ ਕਿ ਜੀਤੂ ਨੂੰ ਦੇਣ ਲਈ ਚੁੱਕਿਆ ਸੀ।

“ਬਾਪੂ ਮੇਰੀ ਗੱਲ ਤਾਂ ਸੱਚੀ ਏ ਪਰ ਤੂੰ ਤੇ ਐਵੇਂ ਖਫਾ ਹੋਈ ਜਾਨੈ।”

“ਕਾਕਾ। ਪੀਰਾਂ ਪਗੰਬਰਾਂ ਦੀ ਜੇ ਨਿੰਦਿਆ ਕਰਦੇ ਓ ਤਦੇ ਈ ਕਸ਼ਟ ਭੋਗਦੇ ਓ। ਬਾਅਦ ਵਿਚ ਮੈਨੂੰ ਕਹਿੰਦੇ ਫਿਰਨਗੇ, ਅਖੇ ਬਾਪੂ ਜਾ ਕੇ ਸਮਾਧੀਂ ਭੁੱਲ ਤਾਂ ਬਖਸ਼ਾ ਆ। ਕਰਨੀਆਂ ਤੁਸੀਂ ਤੇ ਭਰਨੀਆਂ ਪੈਂਦੀਆਂ ਮੈਨੂੰ। ਤੇ ਹੁਣ ਜ਼ਬਾਨ ਨੂੰ ਲਗਾਮ ਨ੍ਹੀ ਦੇ ਹੁੰਦੀ।” ਲਾਲ ਸਿੰਹੁ ਕੌੜੀ ਅੱਖੇ ਦੋਹਾਂ ਵੱਲ ਝਾਕਣ ਲਗ ਪਿਆ।

“ਕਾਕਾ ਚੁੱਪ ਰਿਹਾ ਕਰ ਬਹੁਤ ਬੋਲੀਦਾ ਨਹੀਂ”, ਦੀਪੋ ਨੇ ਵੀ ਜੀਤੂ ਨੂੰ ਹੀ ਤਾੜਿਆ, “ਅਸੀਂ ਕੋਈ ਪਾਗਲ ਤਾਂ ਨਹੀਂ ਹੋਗੇ। ਥੋਡੀ ਖਾਤਿਰ ਈ ਇਹ ਕਾਰੇ ਕਰਦੇ ਫਿਰਦੇ ਆਂ।” ਦੀਪੋ ਨੇ ਫਿਰ ਉਧਰੋ ਧਿਆਨ ਹਟਾਕੇ ਲਾਲ ਸਿੰਹੁ ਵੱਲ ਤੱਕਿਆ, “ਹੱਛਾ ਫੇਰ ਤੂੰ ਜਾਕੇ ਮੱਝ ਦੀ ਧਾਰ ਕੱਢ ਲਿਆ, ਕੁਵੇਲਾ ਹੋਈ ਜਾਂਦੈ।”

ਲਾਲ ਸਿੰਹੁ ਉਹੀ ਤਿਊੜੀਆਂ ਭਰਿਆਂ ਚਿਹਰਾ ਲੈ ਕੇ ਮੰਜੇ ਤੋਂ ਉੱਠ ਖੜ੍ਹਾ ਹੋਇਆ ਰਸੋਈ ਵੱਲ ਵੱਧਿਆ। ਜੀਤੂ ਨੇ ਬਾਲਟੀ ਚੁੱਕ ਕੇ ਉਹਨੂੰ ਫੜਾਈ। ਲਾਲ ਸਿੰਹੁ ਹਾਲੇ ਵੀ ਖਿਝ ਨਾਲ ਜੀਤੂ ਵਲ ਟੇਢੀ ਅੱਖੀਂ ਝਾਕ ਰਿਹਾ ਸੀ। ਬਾਲਟੀ ਫੜ ਕੇ ਉਹ ਮੱਝ ਦੇ ਖੁੰਡੇ (ਖੁਰਲੀ) ਪਹੁੰਚ ਗਿਆ।

ਉਹ ਮੱਝ ਨੂੰ ਪੁਚਕਾਰਦਾ ਹੋਇਆ ਮੱਝ ਹੇਠ ਬੈਠ ਗਿਆ। ਬਾਲਟੀ ਵਿਚੋਂ ਚੂਲੀਆਂ ਭਰ ਭਰ ਮੱਝ ਦੇ ਲਿਬਾਸ ਤੇ ਮਾਰਨ ਲੱਗਾ। ਫਿਰ ਥਣ ਫੜ ਕੇ ਮੱਝ ਨੂੰ ਪਸਮਾਉਣ ਲੱਗ ਪਿਆ। ਮੱਝ ਨੇ ਹਾਲੇ ਥਣਾਂ ਵਿਚ ਦੁੱਧ ਨਹੀਂ ਸੀ ਉਤਰਿਆ। ਉਦੋਂ ਤੱਕ ਲਾਲ ਸਿੰਹੁ ਦੀ ਨਜ਼ਰ ਫਰਸ਼ ਦੇ ਆਲੇ ਦੁਆਲੇ ਤੱਕਣ ਲੱਗੀ। ਅਚਾਨਕ ਹੀ ਉਸਦਾ ਹੱਥ ਰੁੱਕ ਗਿਆ। ਉਸਦੀਆਂ ਭਵਾਂ ਸੁੰਗੜ ਕੇ ਨੇੜੇ ਹੋ ਗਈਆਂ। ਉਸਦਾ ਸਾਹ ਜਿਵੇਂ ਉਪਰ ਦਾ ਉਪਰ ਹੀ ਰੁਕ ਗਿਆ ਹੋਵੇ ਪਰ ਦਿਲ ਦੀ ਧੜਕਨ ਪਹਿਲਾਂ ਨਾਲੋਂ ਦੁੱਗਣੀ ਹੋ ਗਈ। ਬਾਲਟੀ ਇਕ ਪਾਸੇ ਰੱਖ ਕੇ ਲਾਲ ਸਿੰਹੁ ਉਵੇਂ ਹੀ ਉਠ ਖੜਾ ਹੋਇਆ ਤੇ ਤੇਜ ਕਦਮੀਂ ਚਲਦਾ ਹੋਇਆ ਰਸੋਈ ਵਿਚ ਪਹੁੰਚਿਆ।

“ਦੀਪੋ?”

“ਕਿਉਂ ਹੁਣ ਕੀ ਭਾਣਾ ਵਰਤ ਗਿਆ, ਬੜਾ ਮੂੰਹ ਲਟਕਾਈ ਆਉਂਦੈ?”

“ਨ੍ਹਾ ਵੇਖ ਲਿਆ ਨ੍ਹਾ ਸਮਾਧਾਂ ਦੀ ਨਿੰਦਿਆ ਦਾ ਨਤੀਜਾ?” ਲਾਲ ਸਿੰਹੁ ਦੀ ਸਮਾਧਾਂ ਵਿਚ ਪੱਕੀ ਨਿਹਚਾ ਸੀ।

‘ਬਾਪੂ ਹੁਣ ਕੀ ਵਲੀ ਕੰਧਾਰੀ ਨੇ ਪਹਾੜ ਡੇਗ ਤਾ?” ਜੀਤੂ ਨੇ ਪੁੱਛਿਆ।

“ਪਹਾੜ ਈ ਗਿਰਿਆ ਏ। ਓਹ ਜਾਕੇ ਮਝ ਦੇ ਖੁੰਡੇ ਤੇ ਵੇਖੋ। ਸਾਰੇ ਫਰਸ਼ ਤੇ ਖ਼ੂਨ ਦੇ ਛਿੱਟੇ ਪਏ ਹੋਏ ਨੇ”।

“ਹੈ! ਕਿਸ ਕਲਜੋਗਣ ਨੇ ਇਹ ਕਾਰਾ ਕੀਤਾ ਹੋਊ?” ਦੀਪੋ ਵਾਹੋਦਾਹੀ ਭੱਜੀ ਮੱਝ ਦੇ ਖੁੰਡੇ ਕੋਲ ਪਹੁੰਚੀ ਖੂਨ ਦੇ ਛਿੱਟੇ ਦੇਖਦਿਆਂ ਉਸਦਾ ਗੱਚ ਭਰ ਆਇਆ। ਰੋਣ ਹਾਕੀ ਹੋ ਗਈ,

“ਬੇੜਾ ਗਰਕ ਜੇ ਉਸ ਕਲਮੂੰਹੀ ਦਾ ਜਿਨ੍ਹੇ ਮੇਰੀ ਮੱਝ ਤੇ ਕਾਰਾ ਕਰਵਾਇਆ। ਮਰ ਜਾਣ ਉਹਦੇ ਸੱਤੇ ਪੁੱਤ ਜਿ[illegible]। ਹੈਹਾ-ਨੀ

ਉਹ ਰੰਡੀ ਹੋ ਜਾਏ। ਉਹਦਾ ਰਹੇ ਕੱਖ ਨਾ ਜਹਾਨੋਂ ਜਾਣੀ ਦਾ। ਨੀ ਉਹ ਭਰੀ ਭਰਾਈ ਤੁਰ ਜਏ ਜਿਨੇ ਆਹ ਟੂਣਾ ਕਰਵਾਇਆ।" ਦੀਪੋ ਦੂਹੱਥੜੀ ਮਾਰ ਮਾਰ ਕਦੇ ਇਕ ਪਾਸੇ ਨੂੰ ਤੇ ਕਦੇ ਦੂਜੇ ਪਾਸੇ ਨੂੰ ਮੂੰਹ ਚੁੱਕ ਕੇ ਉੱਚੀ ਉੱਚੀ ਗਾਲਾਂ ਦੇਂਦੀ ਰਹੀ ਪਰ ਉਸਦੇ ਗੁਆਢੋਂ ਕਿਸੇ ਨੇ ਵੀ ਹੁੰਗਾਰਾ ਨਾ ਦਿੱਤਾ। ਲਾਲ ਸਿੰਘ ਤੇ ਜੀਤੂ ਉਸ ਕੋਲ ਮੂੰਹ ਲਟਕਾਈ ਖੜੇ ਰਹੇ।

ਕੁੱਝ ਸਮੇਂ ਬਾਅਦ ਸੋਚੀਂ ਡੁੱਬੇ ਦੋਵੇਂ ਮੰਜੇ ਉਤੇ ਬੈਠੇ ਰੋਟੀ ਖਾਣ ਲੱਗੇ ਲਾਲ ਸਿੰਘ ਨੇ ਹਾਲੇ ਬੁਰਕੀ ਤੋੜ ਕੇ ਮੂੰਹ ਵਿਚ ਪਾਈ ਹੀ ਸੀ ਕਿ ਦੀਪੋ ਨੇ ਗੱਲ ਸ਼ੁਰੂ ਕੀਤੀ, "ਜੀਤੂ ਦੇ ਬਾਪੂ?"

"ਹੂੰ"।

"ਮੱਝ ਦੇ ਫਰਸ਼ ਤੇ ਮੈਂ ਪਾਣੀ ਤਾਂ ਦੋ ਬਾਲਟੀਆਂ ਡੋਲ ਆਈ ਆਂ। ਲਹੂ ਦੇ ਛਿੱਟੇ ਦੇਖਣੇ ਮਾੜੇ ਹੁੰਦੇ ਨੇ। ਤੇ ਤੂੰ ਰੋਟੀ ਖਾਕੇ ਬਾਬੇ ਫਾਨੇ ਦੇ ਡੇਰੇ ਤੇ ਜਾ ਆ। ਉਹਦੇ ਨਾਲ ਇਹਦੇ ਵਾਰੇ ਗੱਲ ਕਰਕੇ ਇਸ ਟੂਣੇ ਦਾ ਉਪਾਅ ਕਰਵਾ ਲਿਆਂਈ।" ਦੀਪੋ ਦੀ ਗੱਲ ਸੁਣ ਕੇ ਲਾਲ ਸਿੰਘ ਚੁੱਪ-ਚੁਪੀਤਾ ਉਸ ਵੱਲ ਤੱਕਦਾ ਰਿਹਾ ਤੇ ਮੂੰਹ ਵਿਚਲੀ ਪਹਿਲੀ ਗਰਾਹੀ ਮਸਾਂ ਗਲੇ ਤੋਂ ਹੇਠ ਗਈ ਉਹ ਵੀ ਪਾਣੀ ਦੇ ਘੁੱਟ ਪੀਣ ਨਾਲ ਹੀ।

ਲਾਲ ਸਿੰਘ ਇਕ ਸਿੱਧਾ-ਸਾਦਾ, ਮਿਹਨਤੀ ਅਤੇ ਦਿਲ ਦਾ ਸਾਫ ਇਕ ਕਿਸਾਨ ਸੀ ਜਿਸ ਨੂੰ ਲੋਕ ਭਾਈ ਲਾਲੋ ਹੀ ਕਹਿ ਕੇ ਬੁਲਾਦੇ ਸਨ ਸੱਚ ਮੁੱਚ ਉਹ ਭਾਈ ਲਾਲੋ ਜੀ ਦਾ ਦੂਸਰਾ ਰੂਪ ਹੀ ਸੀ। ਪਰ ਦੀਪੋ ਨਿਰੀ ਭਰਮਾਂ ਦੀ ਪੰਡ ਸੀ।

"ਹੁਣ ਤੂੰ ਬਹੁਤੀ ਦੇਰ ਨਾ ਲਾ। ਚਾਰ ਬੁਰਕੀਆਂ ਛੇਤੀ ਛੇਤੀ ਖਾਕੇ ਉਸ ਸਿਆਣੇ ਨੂੰ ਬੁਲਾ ਲਿਆ ਤਾਂ ਜੋ ਹੁਣੇ ਕੋਈ ਉਪਾਅ ਕਰਵਾ ਲਈਏ।" ਦੀਪੋ ਨੇ ਲਾਲ ਸਿੰਘ ਨੂੰ ਚੇਤਨ ਕੀਤਾ।

ਲਾਲ ਸਿੰਘ ਨੇ ਹੱਥ ਵਿਚਲੀ ਰੋਟੀ ਥਾਲੀ 'ਚ ਰੱਖ ਕੇ ਥਾਲੀ ਪਰਾਂ ਧੱਕ ਦਿੱਤੀ, "ਰੋਟੀ ਤਾਂ ਆਕੇ ਖਾਊਂਗਾ ਪਹਿਲਾਂ ਬਾਬੇ ਫਾਨੇ ਸ਼ਾਹ ਕੋਲ ਈ ਜਾ ਆਉਂਦਾ।" ਉਹ ਉਠਕੇ ਸਿਰ ਦੀ ਪੱਗ ਠੀਕ ਕਰਦਾ ਹੋਇਆ ਮੋਢੇ ਤੇ ਪਰਨਾ ਰੱਖ ਕੇ ਚਲਾ ਹੀ ਗਿਆ।

ਚੇਲੇ ਕੋਲੋਂ ਆਕੇ ਲਾਲ ਸਿੰਘ ਨੇ ਉਸਦੀ ਦਿੱਤੀ ਹੋਈ ਰਾਖ ਮਝ ਅਤੇ ਕੱਟੀ ਉਤੇ ਧੂੜ ਦਿੱਤੀ ਤੇ ਆਪਣੇ ਹੱਥ ਵਿਚਲਾ ਧੂਅ ਧੁਖਾਕੇ ਮੱਝ ਦੀ ਖੁਰਲੀ ਤੇ ਰੱਖ ਆਇਆ। ਆਪ ਚੇਲਾ ਸਵੇਰ ਨੂੰ ਆਣ ਦਾ ਵਾਅਦਾ ਕਰ ਗਿਆ।

ਸਵੇਰ ਚੜਦਿਆਂ ਮੱਝ ਦੀ ਧਾਰ ਕੱਢੀ ਤੇ ਦੀਪੋ ਨੇ ਫਰਸ਼ ਤੇ ਨਿਗਾਹ ਮਾਰੀ। ਖੂਨ ਦੇ ਛਿੱਟੇ ਤਾਜੇ ਪਏ ਹੋਏ ਸਨ। ਧਾਰ ਚੋ ਕੇ ਮੁੜਦਿਆਂ ਹੀ ਚੇਲਾ ਫ਼ਾਨੇ ਸ਼ਾਹ ਵੀ ਆ ਪਹੁੰਚਾ ਉਸਨੇ ਆਉਂਦੇ ਨੇ ਹੀ ਮੱਝ ਦੇ ਖੁੰਡੇ ਤੇ ਜਾਕੇ ਸਰੋਸਰੀ ਨਿਗ੍ਹਾ ਮਾਰੀ। ਫਰਸ਼ ਵਲ ਦੇਖਿਆ ਆਪਣੇ ਚਿਹਰੇ ਦਾ ਹਾਵਭਾਵ ਪਲਟਦਾ ਹੋਇਆ ਮੂੰਹ ਵਿਚ ਬੁੜ ਬੁੜ ਕਰਦਾ ਲਾਲ ਸਿੰਘ ਕੋਲ ਉਸਦਾ ਮੋਢਾ ਫੜਕੇ ਰੁਕ ਗਿਆ, "ਭਾਈ ਲਾਲੋ ਤੁਹਾਡੇ ਘਰ ਤਾਂ ਕਿਸੇ ਨੇ ਮਸਾਣੀ ਛੱਡੀ ਐ। ਇਹ ਤਾਂ ਖਤਰਨਾਕ ਹੰਦੀ ਹੈ ਛੇਤੀ ਛੇਤੀ ਇਹਦਾ ਉਪਾਅ ਕਰਵਾ ਲਵੋ ਨਹੀਂ ਤਾਂ ਇਹ ਤੁਹਾਡੇ ਪਰਿਵਾਰ ਤੇ ਪੈ ਸਕਦੀ ਹੈ ਤੇ ਕਿਸੇ ਦੀ ਜਾਨ ਵੀ ਲੈ ਸਕਦੀ ਏ"

"ਵਾਗੁਰੂ-ਵਾਗੁਰੂ। ਬਾਬਾ ਜੀ ਇਹਦਾ ਉਪਾਅ ਤੁਸੀਂ ਹੀ ਕਰਨੈ।" ਹੱਥ ਜੋੜ ਕੇ ਲਾਲ ਸਿੰਘ ਵਿਟਰ ਵਿਟਰ ਝਾਕਣ ਲੱਗਾ।

"ਰਾਤੀ ਜੋ ਸਮਾਨ ਦੱਸਿਆ ਸੀ ਲਿਆਂਦਾ ਏ?" ਫਾਨੇ ਸ਼ਾਹ ਨੇ ਪੁੱਛਿਆ।

"ਹਾਂ ਜੀ।" ਲਾਲ ਸਿੰਘ ਨੇ ਕਿਹਾ ਤੇ ਅੰਦਰੋ ਜਾਕੇ ਉਹ ਸਮਾਨ ਦੀ ਥੈਲੀ ਚੁੱਕ ਲਿਆਇਆ।

"ਆਹਲਓ ਜੀ, ਸਵਾ ਕਿਲੋ ਕਾਲੇ ਮਾਂਹ ਤੇ ਆਹ ਲਓ ਸੁੱਚਾ ਸੂਤ, ਆਹ ਚੌਲ, ਆਹ ਸੰਧੂਰ, ਤੇ ਆਹ ਲਓ ਜੀ ਬੱਕਰੇ ਦੀ ਕਲੇਜੀ"। ਲਾਲ ਸਿੰਘ ਨੇ ਵਾਰੀ ਵਾਰੀ ਸਭੇ ਚੀਜ਼ਾਂ ਚੇਲੇ ਅੱਗੇ ਰੱਖ ਦਿੱਤੀਆਂ। ਫਾਨੇ ਸ਼ਾਹ ਨੇ ਸਭ ਚੀਜਾਂ ਤੇ ਸਰੋਸਰੀ ਨਜ਼ਰ ਦੁੜਾਈ ਤੇ ਸਭ ਨੂੰ ਲਾਲ ਕਪੜੇ ਵਿਚ ਬੰਨ ਦਿੱਤਾ। ਉਸਨੇ ਧੂਫ ਜਲਾ ਕੇ ਸਾਹਮਣੇ ਰੱਖਿਆ ਝੋਲੀ ਵਿਚ ਚਾਰ ਮੇਖਾਂ ਕੱਢ ਕੇ ਉਹਨਾਂ ਤੇ ਮੰਤਰ ਪੜ੍ਹਿਆ,

"ਕਾਲੇ ਮਾਂਹ ਤੇ ਚੌਲ, ਕਲੇਜੀ ਸਭੇ ਚੀਜ਼ਾਂ ਖਾਹ
ਫ਼ਾਨੇ ਸ਼ਾਹ ਨੇ ਗੱਡਿਆ ਫਾਨਾ ਦੌੜ ਮਸਾਣੀ ਜਾਹ
ਛੱਡਦੇ ਤੂੰ ਇਸ ਘਰ ਦਾ ਖਹਿੜਾ ਜ਼ਲ ਕੇ ਹੋਏ ਸੁਆਹ
ਚਲੀ ਜਾਹ.... ਚਲੀ ਜਾਹ.... ਚਲੀ ਜਾਹ....।"

ਚੇਲੇ ਦੇ ਮੰਤਰ ਪੜ੍ਹਦਿਆਂ ਤਿੰਨੋ ਜਣੇ ਹੱਥ ਜੋੜ ਕੇ ਬੈਠੇ ਸਨ। ਫਾਨੇਸ਼ਾਹ ਨੇ ਸੁੱਚਾ ਸੂਤ ਤਿੰਨਾ ਦੇ ਇਕ ਇਕ ਗੁੱਟ ਤੇ ਬੰਨ ਦਿੱਤਾ ਕੁਝ ਸੂਤ ਮੱਝ ਦੇ ਸਿੰਙ ਤੇ ਬੰਨ ਦਿੱਤਾ। ਫਿਰ ਉਹੀ ਚਾਰੇ ਮੇਖਾਂ ਘਰ ਦੇ ਚਹੁੰ ਖੂੰਜਿਆਂ ਤੇ ਗੱਡ ਕੇ ਸਾਰਾ ਘਰ ਕੀਲ ਦਿੱਤਾ।

"ਭਾਈ ਲਾਲੋ ਇਹ ਢਾਲਾ ਰਾਤ ਨੂੰ 12 ਵਜੇਂ ਵਗਦੇ ਪਾਣੀ ਵਿਚ ਕਿਸੇ ਨਹਿਰ ਵਿਚ ਤਾਰ ਆਵੀਂ ਇਹ ਬੜੀ ਖਤਰਨਾਕ ਹੁੰਦੀ ਹੈ ਛੇਤੀ ਛੇਤੀ ਇਹਦਾ ਉਪਾਅ ਕਰਵਾ ਲਵੀਂ ਨਹੀਂ ਤਾਂ ਤੁਹਾਡੇ ਪਰਿਵਾਰ ਦੇ ਕਿਸੇ ਜੀ ਦੀ ਜਾਨ ਵੀ ਲੈ ਸਕਦੀ ਹੈ।" ਚੇਲੇ ਨੇ ਆਪਣੀ ਦੱਸ਼ਣਾ ਇਕ ਸੌ ਇਕ ਰੁਪਏ ਲੈਂਦਿਆਂ ਲਾਲ ਸਿੰਘ ਨੂੰ ਉਹ ਢਾਲਾ ਫੜਾਇਆ।

"ਜੀ"

"ਡਰਨਾ ਨਹੀਂ ਮੇਰੇ ਤੇ ਵਿਸ਼ਵਾਸ ਰੱਖਣਾ। ਮਸਾਣੀ ਤੁਹਾਡਾ ਅੱਜੇ ਹੀ ਘਰ ਛੱਡ ਦੇਵੇਗੀ।"

ਕਹਿੰਦਿਆਂ ਫਾਨੇ ਸ਼ਾਹ ਦਰੋਂ ਬਾਹਰ ਹੋ ਗਿਆ।

ਦੀਪੋ ਤੇ ਲਾਲ ਸਿੰਘ ਆਕੇ ਮੰਜੇ ਤੇ ਬੈਠੇ ਹੀ ਸਨ ਕਿ ਜੀਤੂ ਉਹਨਾਂ ਕੋਲ ਆਕੇ ਖੜ ਗਿਆ, "ਬਾਪੂ।"

"ਹਾਂ ਕੀ ਗੱਲ ਐ?"

"ਬਾਪੂ ਐਤਕਾਂ ਮੇਰੇ ਦਸਵੀਂ ਦੇ ਇਮਤਿਹਾਨ ਬੋਰਡ ਨੇ ਲੈਣੇ ਨੇ। ਉਹਨਾਂ ਨੂੰ ਡੇਢ ਸੌ ਰੁਪਏ ਦਾਖਲਾ ਭੇਜਣਾ ਪੈਣਾ। ਨਹੀਂ ਤਾਂ ਉਹਨਾਂ ਪਪੇਰਾਂ 'ਚ ਬੈਠਣ ਨ੍ਹੀ ਦੇਣਾ" ਹੱਥ ਮਲਦਿਆਂ ਜੀਤੂ ਨੇ ਆਖਿਆ।

ਲਾਲ ਸਿੰਘ ਸੋਚੀਂ ਡੁੱਬ ਗਿਆ। ਦੀਪੋ ਕਦੇ ਲਾਲ ਸਿੰਘ ਵਲ ਤੇ ਕਦੇ ਜੀਤੂ ਵੱਲ ਝਾਕਦੀ। ਲਾਲ ਸਿੰਘ ਬੈਠਵੀਂ ਜਿਹੀ ਆਵਾਜ 'ਚ ਹੀ ਬੋਲ ਸਕਿਆ, "ਪੁੱਤ ਪੈਸੇ ਤਾਂ ਸਾਰੇ ਚੱਲਗੇ ਤੇਰੇ ਸਾਹਮਣੇ ਸੌ ਰੁਪਏ ਦਾ ਸੌਦਾ ਤੇ ਸੌ ਰੁਪਇਆ ਸਿਆਣਾ ਲੈ ਗਿਐ ਹੁਣ ਤੈਨੂੰ ਕਿਥੋਂ ਦੇਵਾਂ ਦਾਖਲਾ ਫੀਸ ਲਈ।"

"ਮੈਨੂੰ ਨਹੀਂ ਪਤਾ ਜਿੱਥੋਂ ਮਰਜ਼ੀ ਲੈ ਕੇ ਦੇਈ।" ਨਹੋਰਾ ਮਾਰ ਕੇ ਜੀਤੂ ਬਾਹਰ ਚਲਾ ਗਿਆ।

ਦੋਵੇਂ ਤੀਵੀਂ ਆਦਮੀਂ ਮੰਜੇ ਤੇ ਬੈਠੇ ਸੋਚਦੇ ਰਹੇ।

"ਦੀਪੋ ਮੈਂ ਦੱਸ ਕੀ ਕਰਾਂ? ਮੈਂ ਕੋਈ ਫਜ਼ੂਲ ਖਰਚ ਤਾਂ ਨ੍ਹੀ



ਕੀਤਾ। ਘਰ ਦੇ ਭਲੇ ਲਈ ਤਾਂ ਖਰਚੇ ਨੇ।"

"ਹਾਹੋ।"

"ਫਿਰ ਇਹ ਮੇਰੇ ਨਾਲ ਕਿਉਂ ਖਹਿਬੜਦਾ?"

"ਹਾਲੇ ਨਿਆਣਾ ਬੁੱਧੀ ਏ ਇਹਦੀ।"

"ਮੂੰਹ ਦਾਹੜੀ ਆਈ ਪਈ ਤੇ ਹਾਲੇ ਵੀ ਨਿਆਣਾ ਏ ਤਾਂ ਸਿਆਣਾ ਕਦ ਹੋਊ" ਕਹਿੰਦਿਆਂ ਉੱਠ ਕੇ ਲਾਲ ਸਿੰਘ ਤੁਰ ਪਿਆ। "ਮੈਂ ਚੱਲਾਂ ਖੇਤੀਂ ਗੇੜਾ ਮਾਰਨ।"

ਸ਼ਾਮ ਢਲੀ ਰਾਤ ਪੈ ਗਈ। ਹਨੇਰਾ ਡੂੰਘਾ ਹੋ ਗਿਆ। ਸਭ ਲੋਕ ਆਪਣੇ ਘਰੀਂ ਸੁੱਤੇ ਪਏ ਸਨ। ਦੀਪੋ ਅੰਦਰ ਕੰਧ ਘੜੀ ਤੇ ਦੇਖ ਕੇ ਆਈ, "ਜੀਤੂ ਦੇ ਬਾਪੂ ਘੜੀ ਤੇ ਬਾਰਾਂ ਵਜਣ ਵਾਲੇ ਨੇ", ਟੂਣੇ ਵਾਲੀ ਪੋਟਲੀ ਚੁੱਕ ਕੇ ਲਾਲ ਸਿੰਘ ਅੱਗੇ ਕੀਤੀ,

"ਆਹ ਲਓ ਢਾਲਾ। ਜ਼ਰਾ ਸੰਭਲ ਕੇ ਜਾਣਾ। ਬਾਹਰ ਨ੍ਹੇਰ ਬਹੁਤ ਐ।"

"ਮੇਰਾ ਦਿਲ ਨਹੀਂ ਮੰਨਦਾ ਦੀਪੋ।" ਉਸ ਹੱਥੋਂ ਢਾਲਾ ਫੜਦਿਆਂ ਲਾਲ ਸਿੰਘ ਸਹਿਮਿਆ ਹੋਇਆ ਸੀ।

"ਨਹੀਂ ਨਹੀਂ .... ਇਉਂ ਕਿਵੇਂ ਸਰੇਗਾ। ਤੈਨੂੰ ਇਹ ਕੰਮ ਕਰਨਾ ਈ ਪੈਣੈ।" ਦੀਪੋ ਨੇ ਉਹਨੂੰ ਹੌਸਲਾ ਦਿੱਤਾ, 'ਵਾਗੁਰੂ ਵਾਗੁਰੂ ਕਰਦਾ ਜਾਵੀ। ਡਰ ਭਓ ਤੋਂ ਬਚਿਆ ਰਵੇਗਾ।"

ਲਾਲ ਸਿੰਘ ਉਹ ਪੋਟਲੀ ਫੜਕੇ ਉਥੇ ਹੀ ਖੜਾ ਰਿਹਾ ਜਿਵੇਂ ਧਰਤੀ 'ਚ ਗੱਡ ਦਿੱਤਾ ਹੋਵੇ। ਦੀਪੋ ਉਸ ਵੱਲ ਤਕਦੀ ਜਾ ਰਹੀ ਸੀ ਪਰ ਮੂੰਹੋ ਚੁੱਪ ਸੀ।

"ਭਾਈ ਲਾਲੋ। ਇਹ ਚੀਜ ਬੜੀ ਖਤਰਨਾਕ ਐ ਇਹ ਮਸਾਣੀ ਹੁੰਦੀ ਏ ਇਹਦਾ ਛੇਤੀ ਛੇਤੀ ਉਪਾਅ ਕਰ ਲਵੀਂ ਜੇ ਦੇਰ ਹੋਗਈ ਤਾਂ ਤੇਰੇ ਪਰਿਵਾਰ ਤੇ ਪੁੱਠੀ ਪੈ ਸਕਦੀ ਐ। ਤੇਰੇ ਕਿਸੇ ਜੀਅ ਦੀ ਜਾਨ ਵੀ ਲੈ ਸਕਦੀ ਐ.....।" ਇਕ ਭਿਆਨਕ ਅਵਾਜ ਉਸਦੇ ਕੰਨਾ ਵਿਚ ਗੂੰਜਣ ਲਗੀ।

ਲਾਲ ਸਿੰਘ ਡਰ ਗਿਆ। ਹੋਰ ਸਹਿਮ ਗਿਆ ਉਸਨੂੰ ਖੜੇ ਖੜੇ ਨੂੰ ਝੁਣਝੁਣੀ ਆ ਗਈ, "ਹਾਂ-ਹਾਂ ਮੈਂ ਇਹਦਾ ਉਪਾਅ ਕਰੂੰਗਾ। ਸੁੱਖ ਨਾਲ ਮੇਰੇ ਇਕੋ ਇਕ ਉਲਾਦ ਜੀਤੂ ਹੀ ਤਾਂ ਹੈ ਕਿਤੇ ਉਹਦੇ ਤੇ ਨਾ ਵਰ ਜਾਵੇ। ਨਹੀਂ... ਨਹੀਂ ਮੈਂ ਆਪਣੇ ਜੀਤੂ ਦਾ ਨੁਕਸਾਨ ਨਹੀਂ ਕਰ ਸਕਦਾ। ਮੈਂ... ਮੈਂ ਹੁਣੇ ਜਾਨਾ। ਭਾਵੇਂ ਕੁੱਝ ਵੀ ਹੋ ਜਾਏ।" ਲਾਲ ਸਿੰਘ ਵਾਗੁਰੂ ਵਾਗੁਰੂ ਕਰਦਾ ਵਿਹੜੇ ਦੇ ਦਰਵਾਜਿਉਂ ਬਾਹਰ ਨਿਕਲਗਿਆ।

ਉਹ ਪੈਰ ਮਲਦਾ ਤੁਰਿਆ ਜਾਂਦਾ ਕਦੇ ਪਿਛਲ ਖੁਰੀ ਝਾਕਦਾ ਤੇ ਕਦੀ ਆਲੇ ਦੁਆਲੇ। ਤੁਰਿਆ ਜਾਂਦਾ ਉਹ ਕਦੀ ਆਪਣੇ ਜੁੱਤੀ ਦੇ ਖੜਾਕ ਤੋਂ ਹੀ ਤ੍ਰਬਕ ਜਾਂਦਾ। "ਓ ਮੇਰਿਆ ਮਾਲਕਾ ਕੇਹਾ ਭੈੜਾ ਸਮਾਂ ਆਇਆ ਬਿਪਤਾ ਦਾ। ਬਾਹਰ ਚੱਲਣਾ ਵੀ ਮੌਤ ਨਾਲ ਖਹਿਣ ਬਰੋਬਰ ਐ। ਦਿਨੇ ਹੀ ਲੋਕ ਘਰ ਬਾਰ ਬੰਦ ਕਰਕੇ ਸੌ ਜਾਂਦੇ ਨੇ। ਰੱਬ ਨਾ ਕਰੇ ਜੇ ਕੋਈ ਮਾੜੀ ਵਾਰਦਾਤ ਵਾਪਰ ਜੇ.. ਵਾਗੁਰੂ ਵਾਗੁਰੂ ਰੱਬਾ ਤੂੰ ਈ ਸਹਾਈ ਏ।" ਲਾਲ ਸਿੰਘ ਬੁੜ ਬੁੜ ਕਰਦਾ ਤੁਰਿਆ ਜਾ ਰਿਹਾ ਸੀ ਉਹਦੀਆਂ ਲਤਾਂ ਨਾਲ ਜਿਵੇਂ ਭਾਰ ਬੰਨਿਆ ਹੋਵੇ ਉਹ ਮਸਾਂ ਹੀ ਅਗਾਂਹ ਕਦਮ ਧਰਦਾ।

ਅਚਾਨਕ ਹੀ ਚੁਰਸਤੇ ਤੋਂ ਘੁਮੰਦੀ ਹੋਈ ਇਕ ਜੀਪ ਦੀ ਤੇਜ਼ ਰੌਸ਼ਨੀ ਲਾਲ ਸਿੰਘ ਤੇ ਪਈ। ਉਹਦੀ ਸੁਰਤੀ ਭੰਗ ਹੋ ਗਈ। ਉਹ ਉਥੇ ਹੀ ਰੁਕ ਗਿਆ। ਦਿਲ ਇੰਨੀ ਤੇਜ਼ੀ ਨਾਲ ਧੜਕਿਆ ਜਿਵੇਂ ਪਿੰਜਰ 'ਚੋਂ ਬਾਹਰ ਨਿਕਲ ਪਵੇ। ਸਾਰਾ ਸਰੀਰ ਸੁੰਨ ਪੈ ਗਿਆ। ਹੱਥਾਂ ਵਿਚਲਾ ਫੜਿਆ ਢਾਲਾ ਮਸਾਂ ਡਿਗਣੋਂ ਬਚਿਆ। ਜੀਪ ਘੁੰਮ ਕੇ ਨਾਜ਼ਰ ਦੇ ਵਾੜੇ ਵੱਲ ਮੁੜ ਗਈ ਸੀ।

"ਸ਼ੁੱਕਰ ਐ ਵਾਗੁਰੂ। ਤੂੰ ਮੈਨੂੰ ਮੌਤ ਤੋਂ ਨੇੜੇ ਹੋ ਕੇ ਬਚਾਇਆ। ਦਿਨ ਵੇਲੇ ਇਨ੍ਹਾਂ ਸੜਕਾਂ 'ਤੇ ਪੁਲਿਸ ਹਰਲ ਹਰਲ ਕਰਦੀ ਫਿਰਦੀ ਐ। ਤੇ ਰਾਤਾਂ ਨੂੰ ਇਹ ਖਾੜਕੂ। ਪਤਾ ਨਹੀ ਕੰਜਰਦਿਆਂ ਨੂੰ ਘਰੇ ਚੈਨ ਕਿਉਂ ਨ੍ਹੀਂ ਪੈਂਦੀ।"

ਉਸ ਰਾਤ ਲਾਲ ਸਿੰਘ ਔਖਾ-ਸੌਖਾ ਉਹ ਟੂਣਾ ਨਹਿਰ ਵਿਚ ਤਾਰ ਆਇਆ ਇਕ ਵਜੇ ਦੇ ਸਮੇਂ ਨਾਲ ਲਾਲ ਸਿੰਘ ਵਾਪਸ ਮੁੜਿਆ। ਉਸਨੇ ਘਰ ਦੇ ਦਰਵਾਜੇ ਅੰਦਰ ਪੈਰ ਰੱਖਿਆ।

"ਸ਼ੁਕਰ ਐ ਸਮਾਧਾਂ ਵਾਲੇ ਸ਼੍ਰੀਦਾਂ ਦਾ ਤੁਸੀਂ ਘਰ ਆਏ ਤਾਂ ਕਿਤੇ ਜਾਕੇ ਮੇਰੀ ਜਾਨ 'ਚ ਜਾਨ ਪਈ।" ਦੀਪੋ ਉਸ ਵਕਤ ਜਾਗਦੀ ਲਾਲ ਸਿੰਘ ਦੇ ਇੰਤਜ਼ਾਰ ਵਿਚ ਸੀ।

"ਦੀਪੋਂ ਅੱਜ ਮੈਂ ਚੈਨ ਦੀ ਨੀਂਦੇ ਸੋਊਂਗਾ।" ਲਾਲ ਸਿੰਘ ਦੇ ਚਿਹਰੇ ਤੇ ਸ਼ਾਂਤੀ ਸੀ।

ਦੋਵਾਂ ਦੀ ਬਿੜਕ ਨਾਲ ਜੀਤੂ ਦੀ ਅੱਖ ਵੀ ਖੁੱਲ ਗਈ। ਉਸ ਉਬਾਸੀ ਲਈ, "ਹਾਏ ਓ ਮੇਰਿਆ ਰੱਬਾ। ਮੈਨੂੰ ਆਪਣੇ ਮਾਪਿਆਂ ਦੀ ਪਿਛਾਹ ਵਿਚੂ ਸੋਚ ਤੇ ਗੁੱਸਾ ਵੀ ਆਉਂਦੈ ਤੇ ਤਰਸ ਵੀ। ਪਰ ਕਰਾਂ ਤਾਂ ਕੀ ਕਰਾਂ? ਮੇਰੀ ਕਿਹੜੀ ਇਹ ਵਾਹ ਪੇਸ਼ ਚੱਲਣ ਦਿੰਦੇ ਨੇ।" ਚਾਦਰ ਵਲੇਟ ਕੇ ਉਹ ਫਿਰ ਲੰਮਾ ਪੈ ਗਿਆ।

ਰਾਤ ਬੀਤੀ ਸਵੇਰ ਹੋਈ। ਮੂੰਹ ਹਨੇਰੇ ਦੀਪੋ ਉੱਠਕੇ ਮੱਝ ਚੋਣ ਗਈ ਪਰ ਮੱਝ ਨਾ ਮਿਲੀ। ਗੁੱਸੇ ਵਿਚ ਆਈ ਦੀਪੋ ਨੇ ਪੰਜ ਸੱਤ ਡਾਗਾਂ ਮੱਝ ਦੇ ਮਾਰ ਦਿੱਤੀਆਂ "ਥੋਹ ਪੈਣੀਏ ਹਾਲੇ ਵੀ ਤੈਥੋਂ ਅਸਰ ਨ੍ਹੀ ਗਿਆ।" ਉਹ ਬੁੜਬੁੜਾਈ ਉਸਨੂੰ ਪੱਠੇ ਪਾਕੇ ਮੁੜ ਮੰਜੇ ਤੇ ਲੰਮੀ ਪੈ ਗਈ। ਦਿਨ ਚੜ੍ਹੇ ਦੀਪੋ ਨੇ ਮੱਝ ਚੋਈ ਤਾਂ ਘੁਸਮੁਸੇ ਤੋਂ ਰੌਸਨੀ ਵੱਧ ਜਾਣ ਕਰਕੇ ਫਰਸ਼ ਤੇ ਫਿਰ ਲਹੂ ਦੇ ਛਿੱਟੇ ਦਿਖਾਈ ਦਿੱਤੇ।

ਲਾਲ ਸਿੰਘ ਦਿਨ ਚੜ੍ਹੇ ਫਿਰ ਬਾਬਾ ਫਾਨੇ ਸ਼ਾਹ ਕੋਲ ਦੋ ਮੀਲ ਚੱਲ ਕੇ ਗਿਆ। ਉਸਨੇ ਕੱਲ੍ਹ ਵਾਲੀ ਸਾਰੀ ਕਾਰਵਾਈ ਦੁਆਰਾ ਕੀਤੀ ਉਹੀ ਸਮਾਨ ਫਿਰ ਮੰਗਵਾਇਆ ਤੇ ਰਾਤ ਨੂੰ ਫਿਰ ਪਿਛਲੀ ਰਾਤ ਵਾਲੀ ਕਿਰਿਆ ਕਰਨ ਲਈ ਕਹਿ ਗਿਆ, "ਭਾਈ ਲਾਲੋ ਜੀ ਇਹ ਚੀਜ਼ ਤਾਂ ਜਿਆਦਾ ਹੀ ਸ਼ਕਤੀਸ਼ਾਲੀ ਹੈ ਅਜ ਫਿਰ ਇਹ ਢਾਲਾਂ ਰਾਤ ਦੇ ਬਾਰਾਂ ਵਜੇ ਨਹਿਰ ਵਿਚ ਵਹਾ ਆਇਓ।" ਫੀਸ ਲੈ ਕੇ ਚੇਲਾ ਚਲਾ ਗਿਆ।

ਸਾਰਾ ਦਿਨ ਮਯੂਸੀ ਵਿਚ ਬੀਤਿਆ। ਕਿਸੇ ਦਾ ਵੀ ਰੋਟੀ ਖਾਣ ਨੂੰ ਜੀ ਨਾ ਕੀਤਾ। ਸਭ ਚੁੱਪ ਚਾਪ ਜਿਹੇ ਘੁੰਮਦੇ ਰਹੇ। ਸ਼ਾਮ ਢਲੀ 'ਰਾਤ ਪੈ ਗਈ।' ਦੀਪੋ ਨੇ ਜਦੋਂ ਲਾਲ ਸਿੰਘ ਨੂੰ ਯਾਦ ਕਰਵਾਇਆ ਤਾਂ ਲਾਲ ਸਿੰਘ ਨੇ ਜੀਤੂ ਨੂੰ ਕੋਲ ਬੁਲਾਇਆ, "ਮੇਰੇ ਸ਼ੇਰ ਪੁੱਤਰਾ ਮੇਰਾ ਅੱਜ ਅੰਗ ਅੰਗ ਟੁਟਦਾ ਪਿਐ। ਸਰੀਰ 'ਚ ਜਿਵੇਂ ਜਾਨ ਈ ਨਾ ਹੋਵੇ। ਤੂੰ ਪੁੱਤਰਾ ਇਹ ਢਾਲਾ ਨਹਿਰ ਵਿਚ ਰਾਤੀਂ ਰੋੜ ਆਈ।" ਲਾਲ ਸਿੰਘ ਨੂੰ ਪਿਛਲੀ ਰਾਤ ਦਾ ਭੈਅ ਸੀ "ਹੱਛਾ ਬਾਪੂ"। ਜੀਤੂ ਨੇ ਗੱਲ ਨੇੜੇ ਮੁਕਾ ਦਿੱਤੀ।

ਅੱਧੀ ਰਾਤ ਵੇਲੇ ਜੀਤੂ ਨੇ ਢਾਲਾਂ ਚੁੱਕਿਆ। ਆਪਣੇ ਦੋਸਤ ਤੋਂ ਲਿਆਂਦੀ ਮੰਗਵੀ ਬੈਟਰੀ ਜੇਬ ਵਿਚ ਪਾਕੇ ਘਰੋਂ ਬਾਹਰ ਚਲਾ

ਗਿਆ। ਉਹ ਥੋੜੀ ਦੂਰ ਪਿੰਡ ਦੇ ਬਾਹਰ ਪਹੁੰਚਾ "ਕਿਹੜਾ ਸਾਲਾ ਅੱਧੀ ਰਾਤੀਂ ਦੋ ਮੀਲ ਨਹਿਰ ਨੂੰ ਜਾਵੇ। ਨਾਲੇ ਅਤਵਾਦੀਆਂ ਤੋਂ ਗੋਲੀਆਂ ਖਾਵੇ", ਜੀਤੂ ਨੇ ਟੋਭੇ ਕੋਲ ਰੁਕ ਸਾਰਾ ਸਮਾਨ ਪਿੰਡ ਦੇ ਟੋਭੇ ਵਿਚ ਵਗਾਹ ਮਾਰਿਆ। ਤੇ ਆਪ ਬਿਸ਼ਨੇ ਦੇ ਖੇਤ ਵਿਚ ਜਾਕੇ ਮਟਰਾਂ ਦੀਆਂ ਫਲੀਆਂ ਤੋੜ ਕੇ ਜੇਬਾਂ ਭਰ ਲਈਆਂ ਖੇਤ ਦੀ ਵੱਟ ਤੇ ਬੈਠ ਕੇ ਅਰਾਮ ਨਾਲ ਖਾਂਦਾ ਰਿਹਾ। ਇਕ ਘੰਟੇ ਦਾ ਸਮਾਂ ਉਸਨੇ ਇਵੇਂ ਹੀ ਗੁਜ਼ਾਰ ਦਿੱਤਾ ਫਿਰ ਜਾਕੇ ਘਰ ਸੌਂ ਗਿਆ।

ਸਵੇਰ ਵੇਲੇ ਜਦ ਦੋਵੇਂ ਜਣੇ ਦੁਬਿਧਾ ਵਿਚ ਫਸੇ ਹੋਏ ਮੰਜੇ ਤੇ ਬੈਠੇ ਸਨ ਤਾਂ ਦਰਵਾਜੇ ਤੋਂ ਅੰਦਰ ਲੰਘਦਿਆਂ ਮਾਸਟਰ ਨੇ ਆਵਾਜ਼ ਦਿੱਤੀ, " ਲਾਲ ਸਿੰਹੁ ਕੀ ਹਾਲ ਚਾਲ ਐ?"

"......ਠੀਕ ਐ"। ਲਾਲ ਸਿੰਹੁ ਦੀ ਮਧਮ ਜਿਹੀ ਆਵਾਜ਼ ਨਿਕਲੀ।

"ਭਾਈ ਲਾਲੋ ਤੂੰ ਤੇ ਇਓ ਬੈਠਾ ਜਿਉਂ ਕੋਈ ਕੁੜੀ ਦੱਬ ਕੇ ਆਇਆ ਹੁੰਦਾ। ਨਾਹ ਠੀਕ ਠਾਕ ਤੇ ਹੈ ਕਿ ਨਹੀਂ?" ਮਾਸਟਰ ਨੇ ਉਸ ਕੋਲ ਆਕੇ ਪੁੱਛਿਆ।

ਦੀਪੋ ਮੰਜੇ ਤੋਂ ਉਠਕੇ ਖੜੀ ਹੋ ਗਈ, ਸਤਿ ਸ੍ਰੀ ਅਕਾਲ ਬੁਲਾਕੇ ਆਪ ਪਰੇ ਹੋ ਕੇ ਖੜ ਗਈ।

"ਵੀਰਾ ਕੀ ਦੱਸੀਏ। ਤਿੰਨ ਦਿਨ ਹੋਗੇ ਕੁਲੱਛਣੀ ਬਿਪਤਾਂ 'ਚ ਫਸਿਆ ਨੂੰ। ਕੋਈ ਚਾਰਾ ਨਹੀਂ ਚਲਦਾ। ਸਾਡਾ ਤੇ ਘਰ ਉਜੜੀ ਜਾਂਦੈ।"

"ਕੁਝ ਦਸੋ ਵੀ ਕਿ ਐਵੇਂ ਬੁਝਾਰਤਾਂ ਹੀ ਪਾਉਂਦੇ ਰਹੋਗੇ।" ਮਾਸਟਰ ਹੈਰਾਨ ਹੋ ਗਿਆ।

"ਮਾਸਟਰ ਜੀ ਸਾਡੇ ਤੇ ਕਿਸੇ ਨੇ ਟੂਣਾ ਕੀਤਾ ਹੋਇਆ। ਕਿਸੇ ਨੇ ਜਹਾਨੋਂ ਜਾਣੇ ਨੇ ਸਾਡੇ ਘਰ ਮਸਾਣੀ ਛੱਡੀ ਹੋਈ ਐ।" ਕਹਿੰਦਿਆਂ ਲਾਲ ਸਿੰਹੁ ਉਠ ਖੜਾ ਹੋਇਆ, 'ਆਉ ਮੇਰੇ ਨਾਲ ਤੁਹਾਨੂੰ ਦਿਖਾਵਾਂ।"

ਮੱਝ ਦੇ ਖੁੰਡੇ ਕੋਲ ਜਾਕੇ ਦੋਵੇਂ ਰੁਕ ਗਏ।

"ਆਹ ਦੇਖੋ ਮਾਸਟਰ ਜੀ, ਖੂਨ ਦੇ ਛਿੱਟੇ। ਤਿੰਨ ਦਿਨ ਹੋਗੇ ਨਿਤ ਸ਼ਾਮ ਸਵੇਰੇ ਇਹ ਕਾਰਾ ਹੁੰਦੈ। ਚੇਲੇ ਫਾਨੈ ਸ਼ਾਹ ਤੋਂ ਬੰਨ੍ਹਣ ਵੀ ਕਰਵਾਇਆ ਪਰ ਉਹ ਕਹਿੰਦੈ ਕਿ ਚੀਜ ਬੜੀ ਸ਼ਕਤੀਸ਼ਾਲੀ ਤੇ ਖਤਰਨਾਕ ਐ ਹੌਲੀ ਹੌਲੀ ਬੱਸ ਵਿਚ ਆਵੇਗੀ" ਲਾਲ ਸਿਹੁੰ ਨੇ ਆਪਣੀ ਰਾਮ ਕਹਾਣੀ ਕਹਿ ਸੁਣਾਈ। ਮਾਸਟਰ ਉਸ ਦੀ ਗੱਲ ਤੇ ਖਿੜ ਖਿੜਾ ਕੇ ਹੱਸ ਪਿਆ।

"ਓ ਭਾਈ ਲਾਲੋ ਤੂੰ ਤੇ ਬੱਸ ਭੋਲਾ ਈ ਰਿਹਾ। ਸਿਰਫ ਇੰਨੀ ਗੱਲ ਨੇ ਤੇਰਾ ਖੂਨ ਸੁਕਾਇਆ ਹੋਇਐ? ਤੂੰ ਪਹਿਲਾਂ ਕਿਉਂ ਨਹੀਂ ਮੇਰੇ ਨਾਲ ਗੱਲ ਕੀਤੀ। ਮਾਸਟਰ ਹੱਸ ਰਿਹਾ ਸੀ।

"ਮਾਸਟਰ ਜੀ ਸਾਡੀ ਜਾਨ ਤੇ ਬਣੀ ਪਈ ਏ ਤੇ ਤੁਸੀਂ ਅੱਗੋਂ ਹੱਸ ਕੇ ਦਿਖਾਈ ਜਾ ਰਹੇ ਓ।"

ਮਾਸਟਰ ਨੇ ਲਾਲ ਸਿੰਹੁ ਨੂੰ ਮੋਢੇ ਤੋਂ ਫੜਕੇ ਮੱਝ ਕੋਲ ਲਿਜਾਕੇ ਆਪਸ ਵੀ ਪੈਰਾਂ ਭਾਰ ਬਹਿ ਗਿਆ ਤੇ ਉਹਨੂੰ ਬਿਠਾਇਆ। ਫਿਰ ਮੱਝ ਦੇ ਪੇਟ ਦੇ ਹੇਠੋਂ ਇਕ ਨਿੱਕੀ ਜਿਹੀ ਮੱਖੀ ਫੜਕੇ ਲਾਲ ਸਿੰਹੁ ਵੱਲ ਕੀਤੀ, "ਆਹ ਵੇਖ ਜ਼ਰਾ ਗੌਰ ਨਾਲ, "ਮਾਸਟਰ ਖੜਾ ਹੋ ਗਿਆ,

"ਇਹਨੂੰ ਡੰਗੀ ਕਹਿੰਦੇ ਨੇ। ਹੁੰਦੀ ਤਾਂ ਇਹ ਇਕ ਬਰੀਕ ਤੇ ਨਿੱਕੀ ਜਿਹੀ ਮੱਖੀ। ਪਰ ਜਦੋਂ ਹੀ ਇਹ ਡੰਗਰ ਤੇ ਬਹਿੰਦੀ ਤੇ ਉਥੇ ਉਸੇ ਵਕਤ ਇਹ ਬਰੀਕ ਤੇ ਨਿੱਕੀ ਜਿਹੀ ਸੂਆ ਡੰਗਰ ਦੀ ਚਮੜੀ ਵਿਚ ਤੇਜੀ ਨਾਲ ਖੋਭ ਕੇ ਖੂਨ ਚੂਸਣ ਲਗ ਪੈਂਦੀ ਏ। ਇਹਦੇ ਉਡ ਜਾਣ ਤੋਂ ਬਾਅਦ ਵੀ ਪਸੂ ਦੀ ਚਮੜੀ ਤੋਂ ਦੋ ਤਿੰਨ ਤੁਪਕੇ ਖੂਨ ਦੇ ਬਾਹਰ ਡਿੰਗ ਪੈਂਦੇ ਨੇ। ਪਸੂ ਜਿੱਥੇ ਵੀ ਖੜਦਾ ਬਹਿੰਦਾ ਜਾਂ ਘੁੰਮਦਾ ਹੈ, ਖੂਨ ਦੇ ਛਿੱਟੇ ਉਥੇ ਉਥੇ ਡਿਗ ਪੈਂਦੇ ਨੇ।"

"ਹੱਛਾ"।

"ਹਾਂ ਤੇ ਅਸੀਂ ਇਨ੍ਹਾਂ ਲਹੂ ਦੇ ਛਿੱਟਿਆਂ ਨੂੰ ਕਿਸੇ ਨਾ ਕੁੱਝ ਕੀਤਾ ਹੋਇਆ ਸਮਝ ਬਹਿੰਦੇ ਆਂ। ਆਂਢ ਗੁਆਂਢ ਨੂੰ ਗਾਲ੍ਹਾਂ ਕੱਢ ਕੇ ਲੜਾਈ ਕਰਨ ਤੱਕ ਜਾਂਦੇ ਹਨ। ਸਿਤਮ ਦੀ ਗੱਲ ਤਾਂ ਇਹ ਹੈ ਕਿ ਅਸੀਂ ਸਿਆਣਿਆਂ ਦੇ ਵੱਸ ਪੈ ਕੇ ਆਪਣਾ ਆਪ ਲੁਟਾਉਂਦੇ ਹਾਂ। ਇਹ ਪਾਖੰਡੀ ਚੇਲੇ ਇਸ ਨੂੰ ਮਸਾਣੀ ਦਾ ਨਾਂ ਦੇ ਕੇ ਤੁਹਾਡੀ ਮਾਨਸਿਕ ਤੇ ਆਰਥਿਕ ਲੁੱਟ ਕਰਦੇ ਨੇ ਫਿਰ ਘਰ ਬਰਬਾਦ ਹੋ ਜਾਂਦੈ।"

ਮਾਸਟਰ ਦੀਆਂ ਲਾਹਣਤਾਂ ਲਾਲ ਸਿੰਹੁ ਤੇ ਦੀਪੋ ਨੂੰ ਸ਼ਰਮਸਾਰ ਕਰ ਦਿੰਦੀਆਂ ਹਨ। ਲਾਲ ਸਿੰਹੁ ਤੋਂ ਵੱਧ ਦੀਪੋ ਆਪਣਾ ਘਾਟਾ ਮਹਿਸੂਸ ਕਰਦੀ ਹੈ।

"ਮਾਸਟਰ ਜੀ ਗੱਲਾਂ ਤੇ ਸਭ ਸੱਚੀਆਂ ਹਨ ਪਰ ਮੇਰੇ ਮਨ 'ਚ ਇਕ ਸ਼ੰਕਾ ਉਪਜਦੀ ਹੈ", ਦੀਪੋ ਨੇ ਹੌਲਾ ਕਰਕੇ ਕਿਹਾ।

"ਪੁਛੋਂ ਉਹ ਕੀ ਗੱਲ ਹੈ?" ਮਾਸਟਰ ਨੇ ਆਪਣੇ ਹੱਥੋਂ ਮੱਖੀ ਹੇਠਾਂ ਸੁੱਟ ਦਿੱਤੀ।

"ਮਾਸਟਰ ਜੀ ਗੱਲ ਸੋਲਾਂ ਆਨੇ ਸੱਚ ਏ। ਮੰਨਿਆ ਕਿ ਇਹ ਡੰਗੀ ਹੀ ਖੂਨ ਦੇ ਛਿੱਟੇ ਪਾਉਣ ਦਾ ਕਾਰਣ ਏ ਪਰ ਸਿਰਫ ਮੱਝ ਦੇ ਖੁੰਡੇਸ ਤੇ ਹੀ ਖੂਨ ਦੇ ਛਿੱਟੇ ਕਿਉਂ ਪੈਂਦੇ ਨੇ ਜਦ ਕਿ ਉਸ ਲਾਗੇ ਬੰਨ੍ਹੀਂ ਕੱਟੀ ਉਤੇ ਜਾ ਫਰਸ਼ 'ਤੇ ਕਦੇ ਨਹੀਂ ਪਏ।" ਦੀਪੋ ਨੇ ਕਿਹਾ।

ਮਾਸਟਰ ਫਿਰ ਹੱਸ ਪਿਆ, "ਓ ਭੈਣ ਮੇਰੀਏ ਇਹਦਾ ਕਾਰਣ ਵੀ ਸਾਫ ਤੇ ਸ਼ਪੱਸ਼ਟ ਏ ਕਿ ਮੱਝ ਦੀ ਚਮੜੀ ਪਤਲੀ ਤੇ ਮੁਲਾਜਿਮ ਐ ਇਸ ਕਰਕੇ ਉਸ ਤੇ ਡੰਗੀ ਵਾਰ ਕਰਦੀ ਹੈ ਪਰ ਇਸ ਕੱਟੀ ਦੀ ਚਮੜੀ ਇਕ ਤਾਂ ਉਂਝ ਹੀ ਸਖਤ ਹੈ ਤੇ ਦੂਸਰਾ ਇਹਦੇ ਪਿੰਡੇ ਤੇ ਲੰਮੇ ਲੰਮੇ ਵਾਲ ਹਨ ਇਸ ਕਰਕੇ ਇਹ ਕੱਟੀ ਡੰਗੀ ਦੇ ਵਾਰ ਤੋਂ ਬੱਚ ਰਹਿੰਦੀ ਐ।" ਮਾਸਟਰ ਨੇ ਦੋਵੇਂ ਪਸ਼ੂਆਂ ਦੀ ਚਮੜੀ ਦੀ ਚੂੰਢੀ ਭਰ ਕੇ ਵੀ ਦਿਖਾਈ।

ਲਾਲ ਸਿੰਹੁ ਦੇ ਚਿਹਰੇ ਤੇ ਆਸ ਦੀ ਲਹਿਰ ਉਠ ਆਈ। ਦੀਪੋ ਵੀ ਪਹਿਲਾਂ ਨਾਲੋਂ ਖੁਸ਼ ਸੀ।

"ਦੇਖ ਲਿਆ ਬਾਪੂ। ਮੈਂ ਤਾਂ ਥੋਨੂੰ ਪਹਿਲਾਂ ਹੀ ਬੜਾ ਸਮਝਾਇਆਂ ਭਈ ਮਸਾਣੀਆਂ ਦੇ ਚੱਕਰ 'ਚ ਨਾ ਪਵੋ ਪਰ ਤੁਸੀਂ ਉਲਟਾਂ ਮੇਰੇ ਨਾਲ ਈ ਖਫਾ ਹੁੰਦੇ ਰਹੇ ਓ।" ਜੀਤੂ ਨੂੰ ਹੁਣ ਆਪਣੀ ਜਿੱਤ ਹੁੰਦੀ ਮਹਿਸੂਸ ਹੋਈ।

"ਚੰਗਾ ਭਾਈ ਲਾਲ ਸਿੰਹੁ ਮੈਂ ਚੱਲਣਾ ਹੁਣ।" ਮਾਸਟਰ ਦਰਵਾਜ਼ੇ ਵਲ ਮੁੜਨ ਲੱਗਾ ਤਾਂ ਲਾਲ ਸਿੰਹੁ ਨੇ ਉਹਨੂੰ ਪੁੱਛਿਆ, "ਮਾਸਟਰ ਜੀ ਓਵੇਂ ਹੀ ਮੁੜ ਚੱਲੇ ਓ। ਭਲਾ ਤੁਸੀਂ ਕਿਸ ਕੰਮ ਆਏ ਸੀ?"।

"ਓਹੋ! ਲਾਲ ਸਿੰਹਾਂ, ਯਾਦ ਈ ਭੁੱਲ ਗਿਆ। ਦਰਅਸਲ ਮੈਂ ਜੀਤੂ ਕੋਲ ਪੁੱਛਣ ਆਇਆ ਸਾਂ ਕਿ ਬੋਰਡ ਦੀ ਦਾਖਲਾ ਫੀਸ ਜਮ੍ਹਾਂ ਕਰਵਾਈ ਕਿ ਨਹੀਂ।" ਮਾਸਟਰ ਦੀ ਗੱਲ ਸੁਣ ਕੇ ਲਾਲ ਸਿੰਹੁ ਨੇ ਨੀਵੀਂ ਪਾ ਲਈ ਪਰ ਉਤਾਵਲਾ ਹੋਇਆ ਜੀਤੂ ਬੋਲਿਆ, "ਮਾਸਟਰ ਜੀ ਫੀਸ ਕਾਹਦੀ ਭੇਜਣੀ ਸੀ। ਸਾਰੇ ਪੈਸੇ ਤਾਂ ਸਿਆਣਾ ਫਾਨੇ ਸ਼ਾਹ ਲੁੱਟ ਕੇ ਲੈ ਗਿਐ।"

"ਆਹੋ ਕਾਕਾ ਇਹ ਚੇਲੇ ਵੀ ਇਕ ਡੰਗੀ ਹੀ ਹੁੰਦੀ ਏ ਜੋ ਲੋਕਾਂ ਦਾ ਲਹੂ ਚੂਸਦੇ ਨੇ।" ਕਹਿੰਦਿਆਂ ਮਾਸਟਰ ਦਰਵਾਜਿਉਂ ਬਾਹਰ ਚਲਾ ਗਿਆ।

■



# ਚੰਦਾਂ ਵਾਲੇ ਬਾਬੇ ਦੇ ਪਾਖੰਡ

-ਮਦਨ ਲਾਲ ਗੁਪਤਾ

ਹਿੰਦੋਸਤਾਨ ਵਿਚ ਵਹਿਮਾਂ ਭਰਮਾਂ ਟੂਣਿਆਂ, ਟਾਮਣਾ ਵਾਲੇ ਬਾਬੇ ਅਣਗਿਣਤ ਪਾਏ ਜਾਂਦੇ ਹਨ। ਭਾਵੇ ਤਰਕਸ਼ੀਲ ਸੁਸਾਇਟੀ, ਤਰਕਸ਼ੀਲ ਲਹਿਰ ਦੇ ਰਾਹੀਂ ਲੋਕਾਂ ਨੂੰ ਵਹਿਮਾਂ ਭਰਮਾਂ ਵਿਚੋਂ ਕੱਢਣ ਲਈ ਵੱਚਨਬੱਧ ਅਤੇ ਯਤਨਸ਼ੀਲ ਹੈ। ਫਿਰ ਵੀ ਸਤਾਨਵੇ ਕਰੋੜੀ ਭਾਰਤ ਵਿਚ ਜੇਕਰ ਅਸੀਂ ਕਹਿ ਦੇਈਏ ਤਾਂ ਬਿਨਾਂ ਸ਼ੱਕ ਦਸ ਲੱਖ ਅਜਿਹੇ ਬਾਬੇ ਭਾਰਤ ਵਿਚ ਸਹਿਜੇ ਹੀ ਮਿਲ ਜਾਣਗੇ। ਜਿਹਨਾਂ ਦਾ ਤੋਰੀ ਫੁਲਕਾ ਲੋਕਾਂ ਨੂੰ ਬੜੇ ਡੂੰਘੇ ਢੰਗ ਨਾਲ ਅੰਧਵਿਸ਼ਵਾਸ ਵਹਿਮਾਂ ਭਰਮਾਂ ਵਿਚ ਪਾ ਕੇ ਚਲਦਾ ਹੈ। ਪਿੱਛੇ ਜਿਹੇ ਕਿਸੇ ਦੇ ਚੋਰੀ ਹੋ ਗਈ। ਤਾਂ ਉਸਨੂੰ ਦੱਸਿਆ ਗਿਆ ਕਿ ਹਰਿਆਣੇ ਦੇ ਸ਼ਹਿਰ ਜੀਦੇ ਵਿਚ ਇਕ ਮਾਈ ਪੁੱਛਾਂ ਦਿੰਦੀ ਹੈ। ਦੁੱਖੀਏ ਨੂੰ ਰੂੜ ਪਿਆਰੇ ਵਾਂਗ ਉਹ ਵਿਅਕਤੀ ਜੀਦੇ ਚਲਾ ਗਿਆ। ਅਤੇ ਦੱਸੀ ਗਈ ਮਾਂਈ ਦੇ ਡੇਰੇ ਉਸਨੇ ਕਣ ਪਾ ਦਿੱਤਾ। ਮਾਂਈ ਜਦ ਓਪਰੀ ਹਵਾ ਵਿਚ ਆਈ ਤਾਂ ਕਹਿਣ ਲੱਗੀ ਕਿ ਹੈ ਕੋਈ ਬੰਦਾ ਜਿਸ ਦੇ ਚੋਰੀ ਹੋਈ ਹੋਵੇ, ਤਾਂ ਮਾਂਈ ਨੇ ਉਸ ਵਿਅਕਤੀ ਨੂੰ ਕਿਹਾ ਕਿ ਚੋਰੀ ਕਰਨ ਵਾਲਾ ਤੁਹਾਡੇ ਘਰ ਦਾ ਹੀ ਬੰਦਾ ਹੈ। ਤੇ ਉਹ ਤੇਰੇ ਨਾਲ ਹੀ ਥੋਕ ਦੀ ਦੁਕਾਨ ਤੇ ਕੰਮ ਕਰਦਾ ਹੈ। ਉਸ ਵਿਅਕਤੀ ਨੇ ਮਾਂਈ ਦਾ ਕਹਿਣਾ ਮੰਨ ਕੇ ਆਪਣੇ ਰਿਸ਼ਤੇਦਾਰ (ਸਾਲੇ) ਉੱਪਰ ਚੋਰੀ ਦਾ ਇਲਜ਼ਾਮ ਮੜ੍ਹ ਦਿੱਤਾ। ਤੇ ਰਿਸ਼ਤੇਦਾਰ ਨੇ ਪੁਲਿਸ ਦੀ ਮਾਰ ਅਤੇ ਆਪਣੀ ਇੱਜਤ ਬਚਾਉਣ ਲਈ ਮਕਾਨ ਵੇਚ ਕੇ ਬਹਿਨੋਈ ਦੇ ਪੈਸੇ ਭਰ ਦਿੱਤੇ। ਸਾਰੀ ਉਮਰ ਲਈ ਰਿਸ਼ਤਾ ਟੁੱਟ ਗਿਆ। ਇਹਨਾਂ ਸਤਰਾਂ ਦੇ ਲੇਖਕ ਨੂੰ ਬਾਘਾ ਪੁਰਾਣਾ ਲਾਗੇ ਚੰਦਪੁਰਾਣਾ ਵਿਖੇ ਜਾਣ ਦਾ ਮੌਕਾ ਮਿਲਿਆ। ਤਾਂ ਦੇਖਿਆ ਕਿ ਉਥੇ ਬਾਬਾ ਨਛੱਤਰ ਸਿੰਘ ਇਕ ਸ਼ਾਨਦਾਰ ਗੁਰਦੁਆਰਾ ਬਣਾ ਕੇ ਰਹਿ ਰਿਹਾ ਹੈ। ਜਿਸਨੂੰ ਬਖੂਹੇ ਸ਼ਹੀਦ ਬਾਬਾ ਤੇਗਾਂ ਸਿੰਘ ਦਾ ਨਾਅ ਦਿੱਤਾ ਗਿਆ ਹੈ ਪੱਤਰਕਾਰ ਹੋਣ ਦੇ ਨਾਤੇ ਮੈਂ ਵੀ ਨਾਲ ਗਏ ਬੰਦਿਆਂ ਨਾਲ ਸਭ ਕੁਝ ਦੇਖਦਾ ਰਿਹਾ। ਜਦ ਅਸੀਂ ਸੰਗਤ ਦੇ ਨਾਲ ਵਿਛਾਈ ਹੋਈ ਵੱਡੀ ਸਾਰੀ ਦਰੀ ਉੱਪਰ ਬੈਠ ਗਏ। ਤਾਂ ਬਾਬਾ ਨਛੱਤਰ ਸਿੰਘ ਆਪਣੇ ਹੀ ਸੇਵਾਦਾਰ ਬਾਡੀ ਗਾਰਡ ਬੰਦੂਕਧਾਰੀ ਨਾਲ ਕੁਰਸੀ ਤੇ ਆ ਕੇ ਸ਼ਸ਼ੋਭਿਤ ਹੋ ਗਏ ਬੈਠਦਿਆਂ ਹੀ ਚਾਹ ਦਾ ਇਕ ਕੱਪ ਪੀਤਾ, ਹੱਥਾਂ ਨੂੰ ਸੁੱਚੇ ਕਰਕੇ ਸੰਗਤ ਨੂੰ ਇਕ ਇਕ ਕਰਕੇ ਬੁਲਾਉਣ ਲੱਗੇ ਕਿਸੇ ਨੂੰਹਰੇ ਪੱਤੇ, ਕਿਸੇ ਨੂੰ ਪੰਜੀ, ਦਸੀ, ਬੀਸੀ, ਸਿੱਕੇ ਫੜਾਉਂਦੇ ਹੋਏ ਫਾਰਗ ਕਰਨ ਲੱਗੇ। ਹਰ ਕੋਈ ਆਪੋ ਆਪਣੀ ਤਕਲੀਫ ਦੱਸ ਰਿਹਾ ਸੀ। ਬਾਬਾ ਜੀ ਦੇ ਚੇਲੇ ਇਕ ਪਾਸੇ ਲਿਜਾ ਕੇ ਦੂਜਿਆਂ ਨਾਲੋਂ ਅਲਾਇਦਾ ਕਰਕੇ ਦੁੱਖੀ ਵਿਅਕਤੀ ਜਾਂ ਦੁੱਖੀ ਔਰਤ ਨੂੰ ਹੋਰ ਤਰੀਕਾ ਸਮਝਾਉਂਦੇ। ਲਗਭਗ ਛੇ ਸੱਤ ਘੰਟੇ ਠਹਿਰ ਕੇ ਮੈਂ ਸਾਰਾ ਵਿਰਤਾਂਤ ਆਪਣੇ ਅੱਖੀ ਦੇਖਿਆ, ਇਕ ਢੇਰ ਲਾਹੇ ਹੋਏ ਤਵੀਤਾਂ ਦਾ ਪਿਆ ਸੀ। ਇਕ ਪਾਸੇ ਹੱਡੀਆਂ ਪਈਆਂ ਸਨ। ਇਕ ਪਾਸੇ ਲੋਹੇ ਦੀ ਜ਼ਾਲੀ ਵਿਚ ਇਕ ਮਨੁੱਖੀ ਸਰੀਰ ਦਾ ਪਿੰਜਰ ਪਿਆ ਸੀ। ਜੋ ਉਥੇ ਲਿਖੀ ਰਿਪੋਰਟ ਮੁਤਾਬਿਕ ਜ਼ਿਲਾ ਸਿਰਸਾ ਦੇ ਪਿੰਡ ਝਰੋੜ ਰੋਹੀ ਦਾ ਬਿਆਨ ਕੀਤਾ ਗਿਆ। ਇਕ ਬੁੱਧੀ ਜੀਵੀ ਹੋਣ ਦੇ ਨਾਤੇ ਮੈਂ ਸਾਰੀ ਗੱਲ ਸਮਝ ਗਿਆ। ਇਕ ਪਾਸੇ ਬਾਬਾ ਨਛੱਤਰ ਸਿੰਘ ਲੋਕਾ ਨੂੰ ਅੰਧ ਵਿਸ਼ਵਾਸ 'ਚੋਂ ਕੱਢਣ ਦਾ ਦਿਖਾਵਾ ਕਰ ਰਿਹਾ ਹੈ। ਪਰ ਦੂਜੇ ਪਾਸੇ ਗੁਰਬਾਣੀ ਨੂੰ ਆਧਾਰ ਮੰਨਕੇ ਭੋਲੇ ਭਾਲੇ ਲੋਕਾਂ ਨੂੰ ਔਰਤਾਂ ਨੂੰ ਅੰਧਵਿਸ਼ਵਾਸ ਵਹਿਮਾਂ ਭਰਮਾਂ ਦੀ ਦਲਦਲ ਵਿਚ ਧਕੇਲ ਰਿਹਾ ਹੈ। ਡੇਰੇ ਤੋਂ ਬਾਹਰ ਬਾਬੇ ਦੀਆਂ ਫੋਟੋਆਂ ਕੈਲੰਡਰ ਅਤੇ ਕੈਸਿਟਾਂ ਦੇ ਦਰਸ਼ਨ ਕੀਤੇ। ਕੈਸਿਟਾਂ ਦੇ ਬੋਲ ਕੰਨੀ ਸੁਣੇ। ਇਕ ਕੈਸਿਟ ਕਹਿ ਰਹੀ ਸੀ, ਵੰਡਦਾ ਕੜ੍ਹਾਹ ਦੀਆਂ ਦਾਤਾਂ, ਬਾਬਾ ਚੰਦਪੁਰਾਣੇ ਵਾਲਾ"। ਰਸਾਲਾ ਤਰਕਸ਼ੀਲ ਦੇ ਮਈ ਜੂਨ 1997 ਦੇ ਇਸ਼ੂ ਵਿਚ ਸਫਾ ਨੰ 10 ਉਤੇ ਖਬਰ ਅਤੇ ਟਿੱਪਣੀ ਪੜ ਕੇ ਮੈਨੂੰ ਬਾਬਾ ਨਛੱਤਰ ਸਿੰਘ ਬਾਰੇ ਲਿਖਣ ਲਈ ਕਲਮ ਚੁੱਕਣੀ ਪਈ। ਮੇਰੀ ਸਮਝ ਮੁਤਾਬਿਕ ਬਾਬੇ ਪਾਸ ਨਾ ਕੋਈ ਗੈਬੀ ਸ਼ਕਤੀ ਹੈ। ਸਿਰਫ ਤੇ ਸਿਰਫ ਲੋਕਾਂ ਨੂੰ ਭਰਮਾਉਣ ਲਈ ਐਡੰਬਰ ਰਚਿਆ ਹੈ। ਦੁਨੀਆਂ ਇੱਕੀਵੀਂ ਸਦੀ ਵਿਚ ਪਹੁੰਚ ਰਹੀ ਹੈ। ਪਰ ਭਾਰਤ ਦੇ ਸੰਤ ਮਹਾਤਮਾ ਅਖੌਤੀ ਬਾਬੇ ਲੋਕਾਂ ਨੂੰ ਸ਼ਾਇਦ ਬਾਰਵੀਂ ਸਦੀ ਵੱਲ ਧਕੇਲ ਰਹੇ ਹਨ। ਤਾਂ ਜੋ ਭਾਰਤੀ ਲੋਕ ਵਹਿਮਾਂ, ਭਰਮਾਂ ਵਿਚ ਪੈ ਕੇ ਗਿਆਨਵਾਨ ਨਾਂ ਹੋ ਜਾਣ। ਮੈਨੂੰ ਵੀ ਬਾਬਾ ਨਛੱਤਰ ਸਿੰਘ ਨੇ ਪੁੱਛਿਆ, ਕਿ ਭਗਤਾ ਤੈਨੂੰ ਕੀ ਤਕਲੀਫ ਹੈ। ਮੈਂ ਕਿਹਾ ਬਾਬਾ ਮੈਂ ਸੰਗਤ ਨਾਲ ਆਇਆ ਹਾਂ ਮੈਨੂੰ ਕੋਈ ਤਕਲੀਫ ਨਹੀਂ ਹੈ। ਮੇਰਾ ਮਨ ਕਹਿ ਰਿਹਾ ਸੀ, ਕਿ ਜੇਕਰ ਬਾਬਾ ਗੈਬੀ ਸ਼ਕਤੀ ਵਾਲਾ ਹੈ, ਤਾਂ ਉਹ ਮੇਰੇ ਦਿਲ ਦੀ ਗੱਲ ਕਿਉਂ ਨਹੀਂ ਬੁੱਝ ਲੈਂਦਾ, ਜਦ ਉਹ ਧਰਤੀ ਹੇਠੋ ਸੋਨੇ ਦੀਆਂ ਮੋਹਰਾਂ ਕੱਢਣ ਦਾ ਦਾਅਵਾ ਕਰਦਾ ਹੈ। ਇਹ ਠੀਕ ਹੈ ਕਿ ਤਰਕਸ਼ੀਲ ਸੁਸਾਇਟੀ ਨੂੰ ਉਸਨੇ ਮੁਆਫੀਨਾਮਾ ਲਿਖਕੇ ਦਿੱਤਾ ਹੈ। ਇਸ ਲੇਖ ਨੂੰ ਲਿਖਣ ਦਾ ਮੇਰਾ ਭਾਵ ਭੋਲੇ ਭਾਲੇ ਲਾਚਾਰ ਲੋਕਾਂ ਨੂੰ ਸਹੀ ਸੇਧ ਦੇਣ ਦਾ ਹੈ, ਕਿ ਉਹ ਅਜਿਹੇ ਅਖੌਤੀ ਬਾਬਿਆਂ ਪਾਸ ਜਾ ਕੇ ਆਪਣੀ ਮਾਨਸਿਕ ਪਰੇਸ਼ਾਨੀ ਵਿਚ ਵਾਧਾ ਨਾ ਕਰਨ। ਅਤੇ ਆਪਣੇ ਲੀ[illegible] ਸਮਾਂ ਤੇ ਧਨ ਦੋਹੇ ਹੱਥੀ ਬਰਬਾਦ ਨਾ ਕਰਨ। ਪਿੱਛੇ ਜਿਹੇ ਇਕ ਮੰਝਨਾਲੀ ਵਾਲਾ ਬਾਬਾ ਡੱਕਾ ਲਾ ਕੇ ਲੋਕਾਂ ਦੇ ਦੁੱਖ ਦੂਰ ਕਰਦਾ ਸੀ। ਜੇਕਰ ਡੱਕੇ [illegible]ਉਣ ਨਾਲ ਹੀ ਰੋਗ ਹੱਟ ਸਕਦੇ ਹੋਣ। ਤਾਂ ਫਿਰ ਵੱਡੇ ਵੱਡੇ ਡਾਕਟਰਾਂ ਦੀ ਕੀ ਲੋੜ ਹੈ। ਜੇ ਚੋਰੀ ਹੋਏ ਮਾਲ ਦੀ ਪੂੱਛ ਦੇ ਕੇ ਮਾਂਈ ਸੂਹ ਲਾ ਸਕਦੀ ਹੈ ਪੁਲਿਸ ਦੀ ਕੀ ਲੋੜ ਹੈ। ਅੱਜ ਦੇ ਪੂੰਜੀਵਾਦੀ ਯੁੱਗ ਵਿਚ ਹਰ ਇਕ ਇਨਸਾਨ ਦੂਸਰੇ ਨੂੰ ਬੁੱਧੂ ਬਣਾ ਕੇ ਆਪਣਾ ਉਲੂ ਸਿੱਧਾ ਕਰ ਰਿਹਾ ਹੈ। ਦੁਨੀਆਂ ਉਤੇ ਧਰਮ ਦੇ ਨਾਂ ਹੇਠ ਇਤਨਾ ਪਰਦੂਸ਼ਣ ਫੈਲ ਰਿਹਾ ਹੈ ਕਿ ਹਰ ਤੀਸਰਾ ਬੰਦਾ ਮਾਨਸਿਕ ਤਣਾਓ ਦਾ ਸ਼ਿਕਾਰ ਹੁੰਦਾ ਜਾ ਰਿਹਾ ਹੈ। ਵਿੱਦਿਆ ਅਤੇ ਸ਼ਾਇੰਸ ਨੇ ਦੁਨੀਆਂ ਨੂੰ ਨੇੜੇ ਕਰ ਦਿੱਤਾ ਹੈ। ਟੈਲੀਵਿਜ਼ਨ, ਸੈਲੂਲਰਫੋਨ, ਪੇਜ਼ਰ ਅਤੇ ਫੈਕਸ ਨੇ ਦੁਨੀਆਂ ਨੂੰ ਨੇੜੇ ਲੈ ਆਂਦਾ ਹੈ। ਵਿਦਿਆ ਦੇ ਬਲਬੂਤੇ ਸਾਨੂੰ ਤਰਕਸ਼ੀਲ ਲਹਿਰ ਦਾ ਸਾਥ ਦੇਣਾ ਚਾਹੀਦਾ ਹੈ। ਅਤੇ ਵਹਿਮ ਭਰਮ ਟੂਣੇ ਟਾਮਣਾ ਵਾਲਿਆਂ ਦਾ ਡੱਟ ਕੇ ਵਿਰੋਧ ਕਰਨਾ ਚਾਹੀਦਾ ਹੈ। ਕਿਉਂਕਿ ਕੋਈ ਵੀ ਮੁਸੀਬਤ ਜਾਂ ਪਰਾਬਲਮ ਟੂਣੇ ਟਾਮਣਿਆਂ ਜਾਂ ਧਾਗਿਆਂ ਤਾਵੀਤਾਂ ਨਾਲ ਹੱਲ ਨਹੀਂ ਹੋ ਸਕਦੀ। ਗੁਰਬਾਣੀ ਅੰਧ ਵਿਸ਼ਵਾਸਾਂ ਵਹਿਮਾਂ ਭਰਮਾਂ ਅਤੇ ਮੂਰਤੀ ਪੂਜਾ ਦਾ ਖੰਡਨ ਕਰਦੀ ਹੈ। ਪਰ ਅੱਜ ਦੇ ਬਾਬੇ ਆਪਣੀਆਂ ਫੋਟੋਆ ਛਾਪ ਕੇ ਕੈਲੰਡਰ ਛਾਪ ਕੇ ਮੂਰਤੀ ਪੂਜਾ ਨੂੰ ਬਢਾਵਾ ਦੇ ਰਹੇ ਹਨ।

ਕੀ ਇਹ ਮੂਰਤੀ ਪੂਜਾ ਨਹੀਂ ਹੈ! ਅਖੌਤੀ ਬਾਬਿਆਂ ਨੇ ਭਾਰਤੀ ਲੋਕਾਂ ਨੂੰ ਆਪਣੀ ਜਕੜ ਵਿਚ ਲਿਆ ਹੋਇਆ ਹੈ। ਭੋਲੇ ਭਾਲੇ ਲੋਕਾਂ ਨੂੰ ਆਪਣਾ ਸ਼ਿਕਾਰ ਬਣਾਉਣ ਲਈ ਇਹ ਬਾਬੇ ਹਰ ਹੱਥਕੰਡਾ ਅਪਣਾਉਂਦੇ ਹਨ ਜਿਵੇਂ ਕਿਸੇ ਵੱਡੇ ਸੇਠ ਦੇ ਕਾਰਖਾਨੇ ਵਿਚ ਜਾਣਾ, ਆਸ਼ੀਰਵਾਦ ਦੇਣਾ, ਕਿਸੇ ਰਾਜਨੀਤਕ ਬੰਦੇ ਨੂੰ ਆਪਣੇ ਡੇਰੇ ਬੁਲਾਉਣਾ, ਤਾਂ ਜੋ ਸਾਧਾਰਨ ਲੋਕਾ ਤੇ ਪ੍ਰਭਾਵ ਬਣੇ ਕਿ ਬਾ[illegible] ਜੀ ਬੜੀ ਕਰਨੀ ਧਰਨੀ ਵਾਲੇ ਹਨ ਜੇ ਦੇਖਿਆ ਜਾਵੇ ਤਾਂ ਅਸਲੀਅਤ ਕੁਝ ਹੋਰ ਹੀ ਹੈ। ਵਰਨਣ ਕਰਨ ਦੀ ਲੋੜ ਨਹੀਂ, ਕਿਉਂਕਿ ਪ੍ਰਿੰਟ ਮੀਡੀਆ ਅਜਿਹੇ ਬਾਬਿਆਂ ਬਾਰੇ ਵੇਰਵੇ ਸਾਹਿਤ ਸਾਨੂੰ ਰੋਜਾਨਾਂ ਜਾਣਕਾਰੀ ਦਿੰਦਾ ਹੈ। ਸਾਨੂੰ ਅਜਿਹੇ ਤਾਂਤਰਿਕ ਬਾਬਿਆਂ ਤੇ ਸੁਚੇਤ ਰਹਿਣ ਦੀ ਭਾਰੀ ਲੋੜ ਹੈ। ਤਾਂ ਹੀ ਅਸੀਂ ਤਰੱਕੀ ਦੀ ਮੰਜ਼ਿਲ ਵੱ[illegible] ਸਕਾਂਗੇ, ਵਰਨਾ ਨਹੀਂ।

■

# ਪਿੰਡ ਦੀ ਸੱਥ 'ਚੋਂ

-ਐਸ. ਬਰਜਿੰਦਰ

**ਬੱਬੂ** : ਓਏ ਮੀਤੇ, ਆਜਾ ਛ[illegible] ਕੀ ਮੋਟਰ ਤੇ ਨਹਾਉਣ ਚੱਲੀਏ ਨਾਲੇ ਖੱਖੜੀਆਂ ਖਾਵਾਂਗੇ।

**ਮੀਤਾ** : ਨਾ ਬਈ ਓਏ, ਆਪਾਂ ਤਾਂ ਐਥੇ ਈ ਤਾਸ਼ ਦੀ ਬਾਜ਼ੀ ਦੇਖਦੇ ਆਂ, ਨਾਲੇ ਹੁਣ ਤਾਂ ਸ਼ਕਤੀਮਾਨ ਦਾ ਟੈਮ ਹੋਇਆ ਪਿਆ, ਤੂੰ ਹੀ ਜਾ ਵੜ।

**ਚਰਨੋ** : ਵੇ ਮੀਤਿਆ ਤੂੰ ਹਾਲੇ ਤਾਂਈਂ ਹੈਥੇ ਈ ਬੈਠਾਂ, ਸਿਰ ਵੇਖ ਤੇਰਾ ਕਿਵੇਂ ਬਿੱਜੜੇ ਦੇ ਆਲ੍ਹਣੇ ਆਗੂੰ ਹੋਇਆ ਪਿਐ, ਥੇਹ ਹੋਣੇ ਇਹ ਕਿਹੜਾ ਕੋਈ ਚੱਜ ਦੀ ਗੱਲ ਦੱਸਦੇ ਆ ਜੁਆਕਾਂ ਨੂੰ, ਜਦੋਂ ਦੇਖੋ, ਲੈ ਓਏ ਦੁੱਕੀ ਆਲਿਆ ਦੇ ਓਏ ਦੁੱਕੀ ਆਲਿਆ।

**ਜਿੰਦਰ** : ਬਈ ਆਹਾ ਤਾਂ ਤਾਈ ਤੂੰ ਸੋਲ੍ਹਾਂ ਆਨੇ ਗੱਲ ਕੀਤੀ ਐ, ਜੇ ਪਿੰਡ ਦੀ ਸੱਥ 'ਚ ਕੋਈ ਚੱਜ ਦੀ ਗੱਲ ਹੁੰਦੀ ਹੋਵੇ ਤਾਂ, ਤਾਈ ਅਰਗੀਆਂ ਤੋਂ ਐਹੋ ਸਲੋਕ ਕਿਉਂ ਸੁਨਣੇ ਪੈਣ।

**ਜੈਬ** : ਤਾਸ਼ ਖੇਡਣਾ ਤਾਂ ਕੋਈ ਮਾੜੀ ਗੱਲ ਨੀ, ਜੇ ਬਿੰਦ ਟੈਮ ਪਾਸ ਕਰਨ ਲਈ ਤਾਸ਼ ਕੁੱਟ ਲੀ ਤਾਂ ਕੀ ਪਰਲੋ ਆਗੀ ਆਹਾ ਮੀਤੇ ਦਾ ਪਿਓ ਵੀ ਹੁਣੇ ਗਿਆ ਐਥੋਂ।

**ਚਰਨੋ** : ਮੈਂ ਕਦੋਂ ਆਹਨੀਆਂ ਬਈ ਉਹ ਸਾਊ ਐ ਪਰ ਏਹੀ ਕੁੱਤ ਪੌ ਆਹਾ ਨਿੱਕੇ ਜੁਆਕ ਸਿੱਖਦੇ ਆ।

**ਜੈਬ** : ਇਹ ਕੁੱਤਪੌ ਨਜ਼ਰ ਆਉਂਦਾ ਤੈਨੂੰ? ਮੈਨੂੰ ਲੋਕਾਂ ਦੀ ਸਮਝ ਨੀ ਆਉਂਦੀ ਜਿਹੜਾ ਕੁੱਤ ਪੌ ਟੈਲੀਵੀਜ਼ਨਾ 'ਤੇ ਰੋਜ ਦਿਖਾਉਂਦੇ ਆ ਉਹਨਾਂ ਅੱਲੀਂ ਤਾਂ ਕਿਸੇ ਦਾ ਧਿਆਨ ਨੀ, ਬਸ ਜਣਾਂ ਖਣਾਂ ਸਾਡੇ ਤੇ ਰਾਸ਼ਨ ਪਾਣੀ ਲੈ ਕੇ ਚੜ ਜਾਂਦੈ।

**ਜਿੰਦਰ** : ਇਹ ਕੰਜਰ ਖਾਨਾ ਦੀਂਹਦਾ ਤਾਂ ਸਾਰਿਆਂ ਨੂੰ ਐ ਪਰ ਕੋਈ ਸੋਚਦਾ ਬਈ ਫਿਰ ਭਗਤ ਸਿੰਘ ਪੈਦਾ ਹੋਵੇ, ਸਰਾਭਾ ਪੈਦਾ ਹੋਵੇ ਪਰ ਹੋਵੇ ਗੁਆਂਢੀਆਂ ਦੇ ਘਰ, ਸਾਡੇ ਘਰੇ ਨਾ ਹੋਵੇ। ਹੁਣ ਆਹੀ ਟੀ. ਵੀ. ਆਲੀ ਗੱਲ ਬਾਰੇ ਮੈਂ ਕਈ ਆਰ ਆਪਣੇ ਸਰਪੈਂਚ ਨੂੰ ਮਿਲ ਕੇ ਕਿਹਾ ਬਈ ਹੋਰ ਕੁਝ ਨਹੀਂ ਤਾਂ ਆਪਾਂ ਮਿਲ ਕੇ ਡੀ. ਸੀ. ਨੂੰ ਮੈਮੋਰੰਡਮ ਈ ਦੇ ਦਈਏ ਬਸ ਅੱਜ ਕਰਦੇ ਆਂ ਕੱਲ ਕਰਦੇ ਆਂ, ਸਾਲ ਨੰਘਾਤਾ।

**ਬਖਤੌਰ** : ਊਂ ਇਕ ਗੱਲ ਐ ਨਿੱਕਿਆਂ, ਗੁੱਸਾ ਨਾ ਕਰੀਂ, ਆਪਾਂ ਕਿਹੜਾ ਏਹਦੀ ਫੀਸ ਭਰਦੇ ਆਂ ਮੁਖਤੀ ਦਾ ਆਪਾਂ ਨੂੰ ਕੀ ਮਾੜਾ, ਇਹ ਤਾਂ ਗੌਰਮਿਲਟ ਮਨਪ੍ਰਚਾਵੇ ਆਸਤੇ ਕਰਦੀ ਆ ਤੇ ਤੂੰ ਉਹ ਵੀ ਬੰਦ ਕਰਾਉਣ ਨੂੰ ਫਿਰਦਾਂ।

**ਜਿੰਦਰ** : ਬਾਬਾ ਜੀ ਮੈਂ ਹੁਣ ਕੀ ਕਹਾਂ? ਜੇ ਮੁਖਤ 'ਚ ਆਪਾਂ ਨੂੰ ਕੋਈ ਜ਼ਹਿਰ ਦਿੰਦਾ ਹੋਵੇ ਏਹਦਾ ਮਤਲਬ ਉਹ ਵੀ ਲੈ ਲੈਣੀ ਚਾਹੀਦੀ ਐ?

**ਚਰਨੋ** : ਬਾਪੂ ਜੀ ਤੁਸੀਂ ਤਾਂ ਜਮਾਂ ਈ ਗਲਤ ਗੱਲ ਕਰਤੀ, ਆਹਾ ਨਿਆਣੇ ਤਾਂ ਅੱਗੇ ਈ ਕਿਤਾਬਾਂ ਨੂੰ ਛੂਤ ਦੀ ਬਿਮਾਰੀ ਆਗੂੰ ਹੱਥ ਨੀ ਲਾਉਂਦੇ। ਇਹ ਤਾਂ ਹੋਰ ਵੀ ਚਾਂਭਲ ਜਾਣਗੇ।

**ਜਿੰਦਰ** : ਬਾਬਾ ਜੀ, ਗੌਰਮਿੰਟ ਤਾਂ ਜਾਣ ਬੁੱਝ ਕੇ ਗੰਦੇ ਤੇ ਧਾਰਮਿਕ ਪ੍ਰੋਗਰਾਮ ਟੀ. ਵੀ. ਤੇ ਦਿੰਦੀ ਐ ਤਾਂ ਜੋ ਆਉਣ ਆਲ੍ਹੀ ਨਸਲ ਸੁਧਰ ਨਾ ਜਾਵੇ, ਜੇ ਥੋਡੇ ਜੁਆਕਾਂ ਨੂੰ ਅਕਲ ਆਗੀ ਤਾਂ ਇਹ ਤਾਂ ਉਹਨਾਂ ਦੀਆਂ ਸੰਘੀਆਂ ਨੱਪਣਗੇ, ਆਵਦੇ ਹੱਕ ਮੰਗਣਗੇ ਤੇ ਗੌਰਮਿੰਟ ਇਹ ਕਦੇ ਨਹੀਂ ਚਾਹੁੰਦੀ ਕਿ ਲੋਕ ਸਿਆਣੇ ਹੋਣ, ਏਸੇ ਕਰਕੇ ਉਹ ਸਾਡੇ ਜੁਆਕਾਂ ਦੇ ਦਿਮਾਗਾਂ ਨੂੰ ਖੋਖਲਾ ਕਰਨ ਆਲੇ ਪ੍ਰੋਗਰਾਮ ਦਿਨ ਰਾਤ ਦਿੰਦੇ ਰਹਿੰਦੇ ਆ।

**ਮੀਤਾ** : ਲੈ ਬਾਈ ਤੂੰ ਕਿਤੇ ਵੇਖਿਆ ਨੀ ਹੋਣਾ, ਟੀ. ਵੀ. ਤੇ ਤਾਂ ਬਾਹਲ੍ਹੇ ਸੋਹਣੇ ਨਾਟਕ ਆਉਂਦੇ ਆ ਸ਼ਕਤੀਮਾਨ ਤੇ ਹੋਰ ਕੀ, ਵਿਰਾਟ, ਕੈਪਟਨ ਵਿਆਮ, ਜੈ ਹਨੂਮਾਨ।

**ਚਰਨੋ** : ਲਗਦਿਆ ਜੈ ਹਨੂਮਾਨ ਦਿਆ ਪੇਪਰਾਂ 'ਚੋਂ ਐਤਕੀਂ ਤੇਰੀ ਜੀਰੋ ਆਈ ਐ। ਪੁੱਛ ਨਾ ਜਿੰਦਰਾ ਮੈਂ ਤਾਂ ਬਾਹਲ੍ਹੀ ਦੁਖੀ ਐਂ ਏਸ ਜੁਆਕ ਤੋਂ, ਜਿਉਂ ਸਕੂਲੋਂ ਆਉਂਦਾ, ਬਸਤਾ ਸਿੱਟੂ ਗੁੱਠ 'ਚ, ਫਿਰ ਸਾਰੀ ਦਿਹਾੜੀ ਟੀ. ਵੀ. ਮੂਹਰੋਂ ਨੀ ਉਠਦਾ। ਰਾਤ ਨੂੰ ਤਾਂ ਉੱਕ ਆਗੂ ਮੂਹਰੇ ਬੈਠਾ ਰਹੂ, ਤੜਕੇ ਨੂੰ ਮਾਸਟਰ ਕੁੱਟ ਕੁੱਟ ਕੇ ਪਾਸੇ ਸੁਜਾ ਦਿੰਦੇ ਐ ਫਿਰ ਡਰਦਾ ਦੋ ਦੋ ਦਿਨ ਸਕੂਲ ਨੀ ਵੜਦਾ ਤੂੰ ਈ ਏਹਨੂੰ ਕੋਈ ਚੱਜ ਦੀ ਮੱਤ ਦੇਦਿਆ ਕਰ।

**ਬੱਬੂ** : ਇਕ ਆਰੀ ਆਂਹਦੇ 'ਖਬਾਰ 'ਚ ਖਬਰ ਆਈ ਸੀ ਬਈ ਇਕ ਜੁਆਕ ਨੇ ਸ਼ਕਤੀਮਾਨ ਬਣ ਕੇ ਕੋਠੇ ਤੋਂ ਛਾਲ ਮਾਰਤੀ, ਉਹ ਥਾਂਏ ਮਰ ਗਿਆ।

**ਜੈਬ** : ਜੁਆਕ ਹੁੰਦੇ ਈ ਪੁੱਠੀ ਮੱਤ ਆਲੇ ਆ ਭਾਈ ਚਰਨੋ, ਚੱਜ ਦੀ ਗੱਲ ਤਾਂ ਏਹਨਾਂ ਨੇ ਕਿਤੋਂ ਲੈਣੀ ਨੀ ਪੁੱਠੀ ਨੂੰ ਮਿੰਟਾਂ 'ਚ ਘਰ ਕਰ ਲੈਂਦੇ ਆ।

**ਜਿੰਦਰ** : ਬਈ ਅਸੀਂ ਕਿਹੜਾ ਜੁਆਕਾਂ ਨੂੰ ਕੋਈ ਚੱਜ ਦੀ ਗੱਲ ਦੱਸਦੇ ਆ, ਕਦੇ ਅਸੀਂ ਜੁਆਕਾਂ ਦੇ ਮਨਾਂ 'ਚੋਂ ਭੂਤ ਪ੍ਰੇਤ ਆਲ੍ਹਾ ਵਹਿਮ ਨੀ ਕੱਢਿਆ ਸਗੋਂ ਪਾ ਦਿੰਨੇ ਆਂ, ਆਪਣੇ ਹੁਣ ਆਮ ਘਰਾਂ 'ਚ ਬੁੜੀਆਂ ਆਵਦੇ ਜੁਆਕਾਂ ਨੂੰ ਕਿਸੇ ਕੰਮ ਤੋਂ ਵਰਜਣ ਲਈ ਮਾਊਂ ਦਾ ਐਸਾ ਡਰਾਵਾ ਉਹਨਾਂ ਦੇ ਮਨਾਂ 'ਚ ਬਠਾਉਂਦੀਆਂ ਬਈ ਉਹ ਸਾਰੀ ਉਮਰ ਨੀ ਨਿਕਲਦਾ।

**ਬਖਤੌਰ** : ਊਂ ਇਕ ਗੱਲ ਐ ਨਿਕਿਆ, ਜਿਹੜੀ ਚੀਜ ਦਾ ਦੁਨੀਆਂ ਤੇ ਨਾਂ ਪੈ ਗਿਆ ਉਹ ਹੁੰਦੀ ਜਰੂਰ ਐ, ਤੂੰ ਕਹੀ ਜਾਨੈ ਇਹ ਸਾਡਾ ਵਹਿਮ ਐ।

**ਬੱਬੂ** : ਹਾਂ ਬਾਬਾ, ਬਾਈ ਤਾਂ ਸਾਨੂੰ ਇਹ ਵੀ ਕਹਿੰਦਾ ਹੁੰਦਾ ਬਈ, ਕੋਈ ਰੱਬ ਨਹੀਂ ਹੁੰਦਾ, ਕੋਈ ਭੂਤ ਪ੍ਰੇਤ ਨੀ ਹੁੰਦਾ ਨਾਂ ਹੀ ਕੋਈ ਛਲੇਡਾ ਹੁੰਦਾ, ਫਿਰ ਇਹਨਾਂ ਦਾਨਾਂ ਕਿਵੇਂ ਪੈ ਗਿਆ?

**ਜਿੰਦਰ** : ਗੱਲ ਇਹ ਐ ਬਈ ਆਪਣੇ ਵਿਗਿਆਨੀਆਂ ਨੇ ਜਿੰਨੀਆਂ ਵੀ ਕੀਟ ਪਤੰਗਿਆ ਤੇ ਜਾਨਵਰਾਂ ਦੀ ਨਸਲਾਂ ਦੀ ਖੋਜ ਕੀਤੀ ਆ ਉਹਨਾ 'ਚ ਮਾਊਂ ਨਾਂ ਦਾ ਕੋਈ ਜਾਨਵਰ ਊਂ ਈ ਹੈਨੀ, ਆਪਣੇ ਔਰਤਾਂ, ਜੁਆਕਾਂ ਨੂੰ ਡਰਾਉਣ ਲਈ ਬਿੱਲੀ ਨੂੰ ਵੀ ਮਾਊਂ ਕਹਿ ਦਿੰਦੀਆਂ ਤੇ ਕੁੱਤੇ ਨੂੰ ਵੀ ਭਾਵੇਂ ਅਸੀਂ ਹਾਥੀ ਨੂੰ ਵੀ ਮਾਊਂ ਕਹਿ ਦਈਏ। ਵਿਚਾਰੇ ਜੁਆਕ ਨੂੰ ਕੀ ਪਤਾ ਬਈ ਮਾਊਂ ਹੁੰਦਾ ਵੀ ਐ ਨਹੀਂ, ਜਿਵੇਂ ਅਸੀਂ ਜੁਆਕਾਂ ਨੂੰ ਡਰਨਾ ਸਿਖਾਉਨੇ ਆਂ ਓਵੇਂ ਵਿਚਾਰੇ



ਸਿੱਖ ਜਾਂਦੇ ਆ।

**ਜੈਬ** : ਇਹ ਗੱਲ ਤਾਂ ਠੀਕ ਐ ਬਈ ਤੇਰੀ, ਲੈ ਆਪਾਂ ਹੁਣ ਸਿਆਣੇ ਹੋਗੇਆਂ, ਹੁਣ ਆਪਾਂ ਨੂੰ ਡਰਾਜੇ ਖਾਂ ਕੋਈ, ਕਦੀ ਨੀ ਡਰਦੇ।

**ਜਿੰਦਰ** : ਅਸੀਂ ਤਾਂ ਜੇ ਜੁਆਕਾਂ ਨੂੰ ਕੋਈ ਚੱਜ ਦੀ ਗੱਲ ਵੀ ਦੱਸਣੀ ਹੋਵੇ, ਤਾਂ ਵੀ ਡਰਾ ਕੇ ਦੱਸਣੀ ਪੈਂਦੀ ਐ ਸਾਡੇ ਪਿਆਰ ਤੇ ਦਲੀਲ ਨਾਲ ਸਿੱਖਣ ਤੇ ਸਮਝਾਉਣ ਆਲ੍ਹਾ ਸੱਭਿਆਚਾਰ ਪੈਦਾ ਹੀ ਨਹੀਂ ਹੋ ਸਕਿਆ, ਆਹ ਜੁਆਕਾਂ ਨੂੰ ਸਕੂਲੇ ਤੋਰਨ ਤੋਂ ਪਹਿਲਾਂ ਤਾਉਣੀ ਲਾਉਂਦੀ ਪੈਂਦੀ ਐ, ਮਾਸਟਰ ਤਾਂ, ਜੇ ਇਹਨਾਂ ਦੇ ਪਾਸੇ ਨਾ ਸੇਕਣ ਕਦੇ ਪਾਠ ਯਾਦ ਨੀਂ ਕਰਦੇ।

**ਬਖਤੌਰ** : ਓ ਨਿੱਕਿਆ, ਛਿੱਤਰਾਂ ਦੀ ਮਾਰੀ ਪੂਰੇ ਨੌਂ ਮਣ ਝੜਦੀ ਐ।

**ਜਿੰਦਰ** : ਪਰ ਇਹ ਗਲਤ ਐ, ਜੇ ਕੋਈ ਜੁਆਕ ਪਾਠ ਯਾਦ ਨੀ ਕਰਦਾ ਤਾਂ ਏਹਦੇ ਪਿੱਛੇ ਬਹੁਤ ਸਾਰੇ ਕਾਰਨ ਹੋ ਸਕਦੇ ਆ।

**ਚਰਨੋ** : ਵੇ ਬਹਿਜਾ ਵੇ ਚੁੱਪ ਕਰਕੇ, ਤੇਰੀ ਮਾਂ ਨੇ ਮੈਨੂੰ ਪਤਾ ਤੈਨੂੰ ਕਿਹੜੇ ਵਖਤਾਂ ਨਾਲ ਪੜਾਇਆਂ, ਹਰ ਸਾਲ ਪਾਠ ਸੁਖਣਾ ਉਹਨੇ, ਤੈਨੂੰ ਦਹੀਂ ਨਾਲ ਟੁੱਕ ਖਵਾਉਣਾਂ ਅਖੇ ਦਹੀਂ ਨਾਲ ਸੁਸਤੀ ਨੀ ਪੈਂਦੀ ਨਾਲੇ ਪੇਪਰ ਵੀ ਚੰਗੇ ਹੁੰਦੇ ਆ। ਹੋਰ ਪਤਾ ਨੀ ਕਿੱਥੇ ਕਿੱਥੇ ਮੱਥੇ ਰਗੜੇ ਆ ਵਿਚਾਰੀ ਨੇ।

**ਮੀਤਾ** : ਇਹ ਗੱਲ ਤਾਂ ਸੱਚੀ ਆ ਬਈ ਪਿਛਲੇ ਸਾਲ ਮੈਂ ਤੇ ਬੱਬੂ ਨੇ ਆਵਦੇ ਮਨ 'ਚ ਪਾਠ ਸੁੱਖਿਆ ਸੀ ਅਸੀਂ ਤਾਂ ਛੇਵੀਂ 'ਚ ਹੋਗੇ, ਮਿਸਤਰੀਆਂ ਦੇ ਭੋਲੇ ਨੇ ਸਾਡੀ ਗੱਲ ਨੀ ਮੰਨੀ ਸੀ ਉਹ ਫੇਲ੍ਹ ਹੋ ਗਿਆ।

**ਬੱਬੂ** : ਪਰ ਅਸੀਂ ਉਹ ਪਾਠ ਹਾਲੋਂ ਤਾਈਂ ਨੀ ਕਰਾਇਆ, ਅਸੀਂ ਤਾਂ ਬਾਬੇ ਤੋਂ ਭੁੱਲ ਬਸ਼ਕਾ ਲੀ ਸੀ।

**ਜਿੰਦਰ** : ਓ ਮੂਰਖੋ ਇਹ ਵੀ ਥੋਡਾ ਵਹਿਮ ਐ, ਤੁਸੀਂ ਪਾਠ ਛੱਡ ਭਲਾਂ ਦੀ ਗੁਰਦੁਆਰਾ ਬਨਾਉਣਾ ਸੁੱਖ ਲੋ ਪਰ ਪਾਸ ਤਾਂ ਬੱਚੂ ਤਾਂ ਈ ਹੋਣਾ ਜੇ ਪੇਪਰਾਂ 'ਚ ਕੁਝ ਲਿਖਿਆ ਹੋਊ ਕਿ ਪਾਠ ਸੁਖਣ ਨਾਲ ਬਾਬਾ ਆਪੇ ਪ੍ਰਸ਼ਨ ਲਿਖਜੂ?

**ਚਰਨੋ** : ਨਾ ਭਾਈ ਮੁੰਡਿਆ ਤੂੰ ਭਾਵੇਂ ਮੰਨ ਤੇ ਭਾਵੇਂ ਨਾ ਮਨ, ਸੱਚੇ ਮਨੋਂ ਮੰਗੀ ਸੁਖ ਪੂਰੀ ਜ਼ਰੂਰ ਹੁੰਦੀ ਐ, ਹੁਣ ਆਪਣੇ ਦੌਲੇ ਕਾ ਕੁਲਦੀਪ ਚੌਦਾ ਜਮਾਤਾਂ ਪੜ ਕੇ ਵੀ ਡਫ ਡਫ ਕੌਲ੍ਹਿਆਂ ਨਾ ਵੱਜਦਾ ਫਿਰਦਾ ਸੀ ਬਸ ਉਹਦੀ ਮਾਂ ਨੇ ਪੂਰੀ ਨੇਹਚਾ ਨਾਲ ਨਾਨਕਸਰ ਜਾ ਕੇ ਪੰਜ ਖੰਡ ਪਾਠ ਕਰਾਏ ਤੇ ਸਾਲ ਦੇ ਅੰਦਰ ਅੰਦਰ ਵੇਖ ਲਾ ਮਾਸਟਰ ਦੀ ਨੌਕਰੀ ਮਿਲ ਗਈ।

**ਜਿੰਦਰ** : ਤੇਰਾਂ ਕਹਿਣ ਦਾ ਮਤਲਬ ਬਈ ਨੌਕਰੀ ਖੰਡ ਪਾਠ ਨੇ ਦਿੱਤੀ ਐ, ਓ ਭੋਲੀਏ ਤਾਈਏ ਜੇ ਹੈਅ ਨੌਕਰੀਆਂ ਮਿਲਦੀਆਂ ਹੁੰਦੀਆਂ ਤਾਂ ਅੱਜ ਨੂੰ ਕੋਈ ਵੀ ਵੇਹਲਾ ਨਾ ਫਿਰਦਾ, ਦੂਜੀ ਗੱਲ ਉਹਨੇ ਮਾਸਟਰੀ ਦਾ ਕੋਰਸ ਕੀਤਾ ਸੀ, ਨੌਕਰੀ ਲਈ ਅਰਜੀ ਦਿੱਤੀ ਸੀ, ਇੰਟਰਵਿਊ ਦਿੱਤੀ ਸੀ, ਗੌਰਮਿੰਟ ਨੇ ਉਹਨੂੰ ਨੌਕਰੀ ਦਿੱਤੀ ਐ ਏਹਦੇ 'ਚ ਖੰਡ ਪਾਠ ਦੀ ਕ੍ਰਿਪਾ ਕਿਧਰੋਂ ਹੋਗੀ।

**ਬਖਤੌਰ** : ਊਂ ਤਾਂ ਨਿਕਿਆ ਤੁਸੀਂ ਨਵੇਂ ਪੜੇ ਲਿਖੇ ਮੁੰਡੇ ਗੱਲੀ ਬਾਤੀਂ ਕਿਸੇ ਨੂੰ ਦਵਾਲ ਨੀ ਪਰ ਪ੍ਰਮਾਤਮਾ ਵੀ ਤਾਂ ਉਤੋਂ ਵੇਹਦਾ, ਬਾਕੀ ਉਹਦੀ ਕਿਸਮਤ 'ਚ ਨੌਕਰੀ ਲਿਖੀ ਸੀ ਉਹਨੂੰ ਮਿਲਗੀ ਹੁਣ ਭਾਨੇ ਮੈਂਬਰ ਕਾ ਤੇਜਾ ਵੀ ਤਾਂ ਤੁਰਿਆ ਈ ਫਿਰਦਾ ਨਾਲੇ ਉਹਦੇ ਦੀਪੇ ਨਾਲੋਂ ਲੰਬਰ ਵੀ ਜਿਆਦਾ ਸੀ।

**ਜਿੰਦਰ** : ਬਾਬਾ ਜੀ ਜੇ ਕਿਸਮਤ 'ਚ ਲਿਖਿਆ ਈ ਮਿਲਣਾ ਹੋਵੇ ਤਾਂ ਆਪਾਂ ਕੋਈ ਵੀ ਕੰਮ ਕਰਨ ਦੀ ਲੋੜ ਨਹੀਂ ਕੁਲਦੀਪ ਨੂੰ ਪੜਾਈ ਕਰਨ ਦੀ ਲੋੜ ਨਹੀਂ ਸੀ ਕਿਉਂ ਕਿ ਨੌਕਰੀ ਤਾਂ ਮਿਲ ਈ ਜਾਣੀ ਸੀ, ਇਹ ਕਿਸਮਤ ਕਰਮਾਂ ਦੀਆਂ ਗੱਲਾਂ ਚਲਾਕ ਲੋਕਾਂ ਦੇ ਦਿਮਾਗਾਂ ਦੀਆਂ ਕਾਢਾਂ ਨੇ ਹੁਣ ਇਹ ਵਹਿਮ ਸਾਡੇ ਆਮ ਈ ਐ ਬਈ ਰਾਤ ਦੀ ਸ਼ਲਾਹ ਮਾੜੀ ਹੁੰਦੀ ਐ, ਮਿਹਨਤਕਸ਼ ਲੋਕ ਸਾਰੀ ਦਿਹਾੜੀ ਕੰਮ ਕਾਰ ਕਰਦੇ ਨੇ ਰਾਤ ਨੂੰ ਕੁਛਪਲ ਸੋਚਣ ਸਮਝਣ ਤੇ ਸਲਾਹ ਕਰਨ ਦੇ ਹੁੰਦੇ ਆ, ਚਲਾਕ ਲੋਕਾਂ ਨੇ ਇਹ ਭਰਮ ਪਾ ਦਿੱਤਾ ਬਈ ਰਾਤ ਦੀ ਤਾਂ ਸਲਾਹ ਮਾੜੀ ਹੁੰਦੀ ਐ ਤਾਂ ਉਹ ਲੋਕ ਆਪਣੇ ਨਾਲ ਹੁੰਦੇ ਧੱਕੇ ਬਾਰੇ ਸੋਚ ਵੀ ਨਾ ਸਕਣ।

**ਮੀਤਾ** : ਬਾਈ ਇੱਕ ਆਰੀ ਨਾ ਮੇਰੀ ਬੀਬੀ ਨੇ, ਪਾਂਡੇ ਤੋਂ ਪੱਤਰੀ ਖੁਲਵਾਈ ਸੀ ਉਹ ਕਹਿੰਦਾ ਸੀ ਮੈਂ ਵੱਡਾ ਹੋ ਕੇ ਡੀ. ਸੀ. ਬਣੂਗਾ ਪਰ ਮਾਸਟਰ ਕਹਿੰਦੇ ਤੂੰ ਡੰਗਰ ਚਾਰਿਆ ਕਰੇਗਾ, ਮੈਂ ਕੀਹਦੀ ਗੱਲ ਮੰਨਾ?

**ਬੱਬੂ** : ਅੱਛਾ! ਵੇਖ ਲੋ ਬੂਥੀ ਡੀ. ਸੀ. ਦੀ , ਹਫਤਾ ਹੋ ਗਿਆ ਸਿਰ ਧੋਤੇ ਨੂੰ, ਤਾਈ ਤੈਨੂੰ ਨਹਾਉਣ ਖਾਤਰ ਆਪ ਸੱਥ 'ਚੋਂ ਲੈਣ ਆਈ ਐ ਵੱਡੇ ਡੀ. ਸੀ. ਸਾਹਿਬ ਨੂੰ।

**ਚਰਨੋ** : ਚੱਲ ਵੇ ਡੱਡੂ ਨੱਕਿਆ ਜਿਹਿਆ, ਤੈਨੂੰ ਵੇਖ ਲੂੰ ਜੱਜ ਦੀ ਕੁਰਸੀ ਤੇ ਬਹਿੰਦੇ ਨੂੰ, ਯਕੀਨ ਮੰਨੀ ਜਿੰਦਰਾ, ਪਾਂਡੇ ਨੇ ਦਸ ਆਰੀ ਪੱਤਰੀ ਉਲਟੀ ਪੁਲਟੀ ਕਰਕੇ ਵੇਖਿਆ ਕਹਿੰਦਾ ਮੁੰਡੇ ਦੀ ਕਿਸਮਤ ਬਹੁਤ ਤੇਜ ਐ, ਹੋ ਸਕਦਾ ਕੱਲ ਕਲੋਤਰ ਨੂੰ ਪੜ੍ਹ ਪੁੜ ਕੇ ਡੀ. ਸੀ. ਓ. ਲੱਗਜੇ। ਓਸ ਪ੍ਰਮਾਤਮਾ ਦੀ ਨਿਗਾ ਸਿੱਧੀ ਹੋਣੀ ਚਾਹੀਦੀ ਐ ਬੱਸ।

**ਜਿੰਦਰ** : ਓ ਤਾਈ ਕਿਉਂ ਸੇਖ ਚਿੱਲੀ ਆਗੂੰ ਦਿਨੇ ਸੁਫਨੇ ਦੇਖਦੀ ਐ ਜੇ ਉਹ ਤੇਰੇ ਮੀਤੇ ਨੂੰ ਡੀ. ਸੀ. ਨਾ ਬਣਾਉਂਦਾ ਤੂੰ ਦਾਣਿਆਂ ਦਾ ਥਾਲ ਪਾ ਦਿੰਦੀ ਭਲਾ? ਉਹ ਪਖੰਡੀ ਪਤਾ ਨੀ ਪਿੰਡ ਦੇ ਕਿੰਨੇ ਮੁੰਡਿਆਂ ਨੂੰ ਡੀ. ਸੀ. ਲਾ ਕੇ ਗਿਆ ਹੋਊ।

**ਜੈਬ** : ਤੂੰ ਭਾਈ ਕੋਈ ਚੰਗਾ ਜਿਹਾ ਜਿਲਾ ਓਨਾ ਚਿਰ ਨਿਗ੍ਹਾ 'ਚ ਕਰ ਰੱਖ ਮੁੰਡਾ ਤਾਂ ਡੀ. ਸੀ. ਲੱਗਿਆ ਵੀ ਖੜੈ।

**ਬਖਤੌਰ** : ਓ ਨਿਕਿਓ, ਤੁਸੀਂ ਤਾਂ ਵਿਚਾਰੀ ਨੂੰ ਊਂ ਈ ਬਰਫ 'ਚ ਲਾਤਾ, ਕੋਈ ਨੀ ਪੁੱਤ ਕਾਵਾਂ ਦੇ ਆਖੇ ਕਿਤੇ ਢੋਲ ਵੱਜਦੇ ਆ, ਮੁੰਡਾ ਜ਼ਰੂਰ ਇੱਕ ਦਿਨ ਕਾਮਯਬ ਹੋਊ ਪਰ ਤੂੰ ਕਿਸੇ ਮਹਾਂਪੁਰਸ਼ ਨੂੰ ਮੰਦਾ ਬੋਲ ਨਾ ਬੋਲੀ।

**ਜਿੰਦਰ** : ਆਹੋ ਉਹ ਮਹਾਂਪੁਰਸ ਭਲਾ ਘਰ ਦੀਆਂ ਕੜੀਆਂ ਵੀ ਲਾਹ ਕੇ ਲੈ ਜਾਣ ਪਰ ਤੂੰ ਮੰਦਾ ਨਾ ਬੋਲੀਂ, ਬਾਬਾ ਜੀ ਜਿੰਨਾ ਚਿਰ ਸਾਡੀ ਸੋਚ ਬਦਲਦੀ ਪਾਂਡੇ ਐ ਈ ਲੁੱਟਦੇ ਰਹਿਣਗੇ।

**ਜੈਬ** : ਚਲੋ ਭਾਈ ਆਵਦੇ ਆਵਦੇ ਘਰੀ ਬਹਿਸੋ ਨਾ ਪਰ ਜਿੰਨਾ ਚਿਰ ਅਸੀਂ ਹੱਥੀਂ ਮਿਹਨਤ ਨੀ ਕਰਦੇ ਓਨਾ ਚਿਰ 'ਖੰਡ ਪਾਠਾ ਆਲੇ ਤੇ ਪਾਂਡੇ ਈ ਸਾਨੂੰ ਲੁੱਟਦੇ ਰਹਿਣਗੇ।

■

# ਬਿੱਗ-ਬੈਂਗ ਧਮਾਕੇ ਦੇ ਪ੍ਰਯੋਗ ਦੀ ਕਹਾਣੀ

-ਡਾ. ਸੁਖਪਾਲ ਸੰਘੇੜਾ

ਤਰਕਸ਼ੀਲ ਦੇ ਪਿਛਲੇ ਅੰਕ ਵਿਚ ਐਸ. ਐਸ. ਆਜ਼ਾਦ ਦਾ ਬ੍ਰਹਿਮੰਡ ਦੀ ਉਤਪਤੀ ਬਾਰੇ ਲੇਖ ਸ਼੍ਰਿਸਟੀ ਤੇ ਰੱਬ ਦਾ ਸੰਕਲਪ ਛਪਿਆ ਸੀ ਜਿਸ ਵਿਚ ਉਨ੍ਹਾਂ ਨੇ ਆਪਣੀਆਂ ਦਲੀਲਾਂ ਨਾਲ ਬ੍ਰਹਿਮੰਡ ਦੀ ਉਤਪਤੀ ਦੇ ਬਿੱਗ ਬੈਂਗ ਸਿਧਾਂਤ ਨੂੰ ਰੱਦ ਕੀਤਾ ਸੀ। ਇਸ ਅੰਕ ਵਿਚ ਅਸੀਂ ਡਾ. ਸੁਖਪਾਲ ਸੰਘੇੜਾ ਦਾ ਲੇਖ ਛਾਪ ਰਹੇ ਹਾਂ ਜੋ ਬਣਾਉਟੀ ਤੌਰ ਤੇ ਪ੍ਰਯੋਗਸ਼ਾਲਾ ਵਿਚ ਛੋਟ ਪੈਮਾਨੇ ਦੇ ਬਿੱਗ ਬੈਂਗ ਸਿਧਾਂਤ ਨੂੰ ਪ੍ਰਵਾਨਿਤ ਕਰਦੇ ਪ੍ਰਯੋਗ ਕਰਨ ਵਾਲੀ ਟੀਮ ਦਾ ਇਕ ਮੈਂਬਰ ਰਿਹਾ ਹੈ। ਇਹ ਬਹਿਸ ਜਾਰੀ ਰਹੇਗੀ। ਬ੍ਰਹਿਮੰਡ ਦੀ ਉਤਪਤੀ ਸਬੰਧੀ ਦਿਲਚਸਪੀ ਰੱਖਣ ਵਾਲੇ ਵਿਗਿਆਨੀ ਇਸ ਵਿਚ ਹਿੱਸਾ ਪਾ ਸਕਦੇ ਹਨ।

- ਅਦਾਰਾ ਤਰਕਸ਼ੀਲ

ਬਾਈਬਲ ਅਨੁਸਾਰ ਰੱਬ ਨੇ ਛੇ ਦਿਨਾਂ ਵਿਚ ਸ੍ਰਿਸ਼ਟੀ ਰਚੀ ਅਤੇ ਸੱਤਵੇਂ ਦਿਨ ਨੂੰ ਆਰਾਮ ਕਰਕੇ ਪਵਿੱਤਰ ਠਹਿਰਾਇਆ। ਤਾਂ ਹੀ ਬਾਈਬਲ ਵਿਚ ਸੱਤਵੇਂ ਦਿਨ ਨੂੰ ਕੰਮ ਨਾ ਕਰਨ ਦੀ ਮੱਤ ਦਿੱਤੀ ਗਈ ਹੈ। ਇਤਫਾਕ ਨਾਲ ਉਹ ਹਫਤੇ ਦਾ ਸੱਤਵਾਂ ਦਿਨ ਹੀ ਸੀ ਜਦ ਕੁਝ 'ਪੁੱਠੀ ਮੱਤ ਵਾਲੇ' ਵਿਗਿਆਨੀ ਸਵਿਟਜ਼ਰਲੈਂਡ ਦੇ ਸ਼ਹਿਰ ਜਨੇਵਾ ਨੇੜੇ ਇਕ ਸੁਰੰਗ ਵਿਚ ਝੋਟਿਆਂ ਵਾਗ ਆਪਣੇ ਕੰਮ ਜੁਟੇ ਹੋਏ ਸਨ। ਉਹ ਦੁਨੀਆਂ ਭਰ ਵਿਚ ਵਿਗਿਆਨ ਦੀ ਸਭ ਤੋਂ ਵੱਡੀ ਮਸ਼ੀਨ ਦੇ ਚੱਲਣ ਤੋਂ ਕੁਝ ਘੰਟਿਆਂ ਦੇ ਫਾਸਲੇ 'ਤੇ ਬੈਠੇ ਆਪਣੀ ਵਕਤ ਦੂਰਬੀਨ ਉਸ ਪਲ ਉਪਰ ਫੋਕਸ ਕਰ ਰਹੇ ਸਨ ਜਿਸ ਪਲ ਸ੍ਰਿਸ਼ਟੀ ਹੋਂਦ ਵਿਚ ਆਈ ਸੀ। ਸੁਰੰਗ ਵਿਚ ਸਭ ਕੁਝ ਬਿਜਲੀ ਦੀ ਰਫਤਾਰ ਨਾਲ ਚਲ ਰਿਹਾ ਸੀ : ਇਲੈਕਟਰੋਨ, ਕੰਪਿਊਟਰ ਤੇ ਮਨੁੱਖੀ ਉਤਸ਼ਾਹ।

ਸੁਰਤ ਸੰਭਾਲਣ ਤੋਂ ਲੈ ਕੇ ਹੀ ਮਨੁੱਖ ਵਿਚ ਆਪਣੇ ਚੌਗਿਰਦੇ ਨੂੰ ਜਾਨਣ ਤੇ ਸਮਝਣ ਦੀ ਸੁਭਾਵਕ ਰੁਚੀ ਮੌਜੂਦ ਰਹੀ ਹੈ। ਨਤੀਜਨ ਪੈਦਾ ਹੋਣ ਵਾਲੇ ਸੁਆਲਾਂ ਵਿਚੋਂ ਮੁਢਲਾ ਤੇ ਸ੍ਰੇਸ਼ਟ ਸੁਆਲ ਇਹ ਰਿਹਾ ਹੈ ਕਿ ਇਸ ਸ੍ਰਿਸ਼ਟੀ ਦੀ ਰਚਨਾ ਕਿਵੇਂ ਹੋਈ। ਕਿਉਂਕਿ ਰਚਨਾ ਦੇ ਸ਼ੁਰੂ ਸਮੇਂ ਪਦਾਰਥ ਆਪਣੀ ਮੂਲ ਅਵਸਥਾ ਵਿਚ ਸੀ, ਇਸ ਲਈ ਇਸੇ ਸੁਆਲ ਦਾ ਦੂਜਾ ਪਾਸਾ ਹੈ ਕਿ ਪਦਾਰਥ, ਜਿਸ ਤੋਂ ਸ੍ਰਿਸ਼ਟੀ ਦੀ ਹਰ ਪਦਾਰਥਕ ਵਸਤੂ ਬਣੀ ਹੋਈ ਹੈ, ਦਾ ਮੂਲ ਕੀ ਹੈ। ਇਹ ਸੁਆਲ ਹਰ ਫਲਸਫੇ ਤੇ ਧਰਮ ਦੀਆਂ ਜੜ੍ਹਾ ਵਿਚ ਬੈਠਾ ਹੈ ਵਿਗਿਆਨ ਦਾ ਤਾਂ ਸਾਰਾ ਇਤਿਹਾਸ ਹੀ ਇਸ ਸੁਆਲ ਦਾ ਜੁਆਬ ਲੱਭਣ ਦਾ ਇਤਿਹਾਸ ਹੈ। ਵਿਗਿਆਨ ਦੀਆਂ ਹੁਣ ਤੱਕ ਦੀਆਂ ਪ੍ਰਾਪਤੀਆਂ ਇਸੇ ਇਤਿਹਾਸ ਦੀ ਰਾਹ ਦੇ ਵੱਖ ਵੱਖ ਪੜਾਵਾਂ 'ਤੇ ਪ੍ਰਾਪਤ ਕੀਤੀਆਂ ਸਫਲਤਾਵਾਂ ਦੀ ਪੈਦਾਵਾਰ ਹਨ।

ਸ਼ੁਰੂ-ਸ਼ੁਰੂ ਵਿਚ ਜਦੋਂ ਵਿਗਿਆਨ ਕੋਲ ਤਰਕ ਸੀ ਪਰ ਕੋਈ ਵਿਕਸਿਤ ਵਿਧੀ ਨਹੀਂ ਸੀ, ਧਰਮ ਕੋਲ ਗਿਆਨ ਦੀ ਚਾਹਨਾ ਸੀ ਪਰ ਜਨੂੰਨ ਨਹੀਂ ਸੀ, ਤਾਂ ਧਰਮ, ਫਲਸਫਾ ਤੇ ਵਿਗਿਆਨ ਇਕ ਦੂਜੇ ਵਿਚ ਘਿਓ ਖਿਚੜੀ ਸਨ। ਮੁੱਢਲਾ ਮੁੱਦਾ ਇਹੋ ਸੀ ਇਸ ਕਾਇਨਾਤ ਦਾ ਮੂਲ ਕੀ ਹੈ? ਜਿਉਂ ਜਿਉਂ ਵਿਗਿਆਨ ਦੀ ਵਿਧੀ ਵਿਕਸਿਤ ਹੋਈ, ਇਹਦੇ ਜੁਆਬ ਧਰਮ ਦੇ ਜੁਆਬਾਂ ਤੋਂ ਵੱਖ ਹੋਣੇ ਸ਼ੁਰੂ ਹੋ ਗਏ। ਸਮੇਂ ਦੀ ਸਿਆਸਤ ਇਥੋਂ ਤਕ ਵੀ ਗਈ ਕਿ ਵਿਗਿਆਨ ਦੁਆਰਾ ਖੋਜੇ ਜਾ ਰਹੇ ਸੱਚ ਤੋਂ ਖਿਝੀ ਤੇ ਬੁਖਲਾਈ ਹੋਈ ਧਰਮ ਦੀ ਸਥਾਪਤੀ ਵਿਗਿਆਨੀਆਂ ਨੂੰ ਵਾਹ ਲੱਗਦੀ ਨੂੰ ਜੇਲ੍ਹਾਂ ਵਿਚ ਸੁੱਟਣ ਅਤੇ ਮੌਤ ਦੇ ਘਾਟ ਉਤਾਰਨ ਤੱਕ ਗਿਰੀ।

ਕੈਪਲਰ, ਗੈਲਿਲੀਓ ਤੇ ਨਿਊਟਨ ਵਰਗੇ ਵਿਗਿਆਨੀਆਂ ਦੇ ਕੰਮ ਸਦਕਾ ਨਿਊਟਨ ਦੇ ਜ਼ਮਾਨੇ ਵਿਚ ਵਿਗਿਆਨ ਨੇ ਇਹ ਗੱਲ ਠੋਕ ਵਜਾ ਕੇ ਕਹਿ ਦਿੱਤੀ ਕਿ ਇਹ ਸ੍ਰਿਸ਼ਟੀ ਪਦਾਰਥਕ ਪਿੰਡਾਂ ਤੋਂ ਬਣੀ ਹੋਈ ਹੈ ਜਿਵੇਂ ਧਰਤੀ, ਸੂਰਜ, ਚੰਨ, ਤਾਰੇ ਆਦਿ। ਇਨ੍ਹਾਂ ਪਦਾਰਥਕ ਪਿੰਡਾਂ ਨੂੰ ਗੁਰੂਤਾ ਖਿੱਚ ਆਪਸ ਵਿਚ ਬੰਨ੍ਹੀ ਰੱਖਦੀ ਹੈ। ਇਸ ਗੁਰੂਤਾ ਖਿੱਚ ਦਾ ਨਿਯਮ ਸਭ ਪਦਾਰਥਕ ਸ਼ੈਆਂ ਲਈ ਇਕ ਹੀ ਹੈ। ਇਸੇ ਨਿਯਮ ਅਨੁਸਾਰ ਧਰਤੀ ਸੂਰਜ ਦੁਆਲੇ ਘੁੰਮਦੀ ਹੈ ਤੇ ਇਸੇ ਨਿਯਮ ਅਨੁਸਾਰ ਸਾਡੇ ਪੈਰ ਧਰਤੀ ਉਪਰ ਟਿਕੇ ਹੋਏ ਹਨ। ਗੁਰੂਤਾ ਖਿੱਚ ਦਾ ਨਿਯਮ ਕਲਾਸੀਕਲ ਭੌਤਿਕੀ ਨਾਮ ਦੀ ਗਿਆਨ ਪ੍ਰਣਾਲੀ ਦਾ ਧੁਰਾ ਹਨ ਨਿਊਟਨ ਦੇ ਗਤੀ ਦੇ ਤਿੰਨ ਨਿਯਮ। ਦੁਨੀਆਂ ਦੀ ਕੁੱਲ ਵਿਸ਼ਾਲ ਮਸ਼ੀਨਰੀ (ਮੋਟਰ, ਜਹਾਜ਼, ਰਾਕਟ ਆਦਿ) ਇਸੇ ਗਿਆਨ ਪ੍ਰਣਾਲੀ ਉਪਰ ਅਧਾਰਤ ਹਨ।

ਨਿਊਟਨ ਦੇ ਜ਼ਮਾਨੇ ਤੋਂ ਬਾਅਦ ਪਦਾਰਥ ਦੇ ਮੂਲ ਜ਼ੱਰਿਆਂ ਨੂੰ ਲੱਭਦੇ ਲੱਭਦੇ ਵਿਗਿਆਨੀਆਂ ਨੇ ਐਟਮ ਦੀ ਬਾਰੀਕੀ ਤੱਕ ਫੋਲਾ ਫਰਾਲੀ ਕਰ ਮਾਰੀ। ਇਹ ਖੋਜਿਆ ਗਿਆ ਕਿ ਹਰ ਪਦਾਰਥ ਐਟਮ ਤੋਂ ਬਣਿਆ ਹੋਇਆ ਹੈ। ਪਰ ਕਹਾਣੀ ਐਟਮ 'ਤੇ ਜਾ ਕੇ ਖੜ੍ਹੀ ਨਹੀਂ। ਸੁਆਲ ਪੈਦਾ ਹੋਇਆ ਕਿ ਐਟਮ ਕਿਸ ਮੂਲ ਜ਼ਰੇ ਤੋਂ ਬਣਿਆ ਹੋਇਆ ਹੈ। ਇਹ ਖੋਜਿਆ ਗਿਆ ਕਿ ਐਟਮ ਨਿਊਟਰੋਨ, ਪਰੋਟੋਨ ਅਤੇ ਇਲੈਕਟਰੋਨ ਤੋਂ ਬਣਿਆ ਹੋਇਆ ਹੈ। ਇਥੋਂ ਤਕ ਦੀ ਖੋਜ ਨੇ ਐਟਮੀ ਭੌਤਿਕੀ, ਨਿਊਕਲੀਅਰ ਭੌਤਿਕੀ ਅਤੇ ਇਲੈਕਟਰੋਨਿਕਸ ਆਦਿ ਦੇ ਗਿਆਨ ਵਿਸ਼ਿਆਂ ਨੂੰ ਜਨਮ ਦਿੱਤਾ। ਦੁਨੀਆਂ ਦੀ ਸੂਖਮ ਮਸ਼ੀਨਰੀ (ਰੇਡੀਓ, ਟੈਲੀਵਿਜ਼ਨ, ਕੰਪਿਊਟਰ ਆਦਿ) ਦੀ ਕਾਢ ਇਸੇ ਖੋਜ ਸਦਕਾ ਸੰਭਵ ਹੋਈ।

ਵੀਹਵੀਂ ਸਦੀ ਦੇ ਅੱਠਵੇਂ ਦਹਾਕੇ (ਸੱਤਰਵਿਆਂ) ਵਿਚ ਕੀਤੇ ਤਜ਼ਰਬਿਆਂ ਨੇ ਇਹ ਗੱਲ ਉਘੜਵੇਂ ਰੂਪ ਵਿਚ ਪ੍ਰਗਟ ਕਰ ਦਿੱਤੀ ਕਿ ਨਿਊਟਰੋਨ ਅਤੇ ਪਰੋਟੋਨ (ਜਿਨ੍ਹਾਂ ਤੋਂ ਐਟਮ ਦੀ ਗਿਰੀ ਨਿਊਕਲੀਅਸ ਬਣਿਆ ਹੋਇਆ ਹੈ) ਵੀ ਮੂਲ ਜ਼ਰੇ ਨਹੀਂ ਹਨ, ਸਗੋਂ ਇਹ ਅਗੋਂ ਹੋਰ ਸੂਖਮ ਜ਼ਰਿਆਂ ਤੋਂ ਬਣੇ ਹੋਏ ਹਨ ਜਿਨ੍ਹਾਂ ਦਾ ਨਾਮ ਕੁਆਰਕ। ਸੋ ਮੂਲ ਜ਼ਰਿਆਂ ਦੀ ਖੋਜ ਕਰਦੇ ਕਰਦੇ ਵਿਗਿਆਨ ਦੀ ਕਹਾਣੀ ਹੁਣ ਕੁਆਰਕ ਤੱਕ ਪਹੁੰਚ ਗਈ ਹੈ। ਨਿਊਟਰੋਨ ਤੇ ਪਰੋਟੋਨ ਦੋ ਕਿਸਮ ਦੇ ਕੁਆਰਕਾਂ ਜਿਨ੍ਹਾਂ ਦਾ ਨਾਮ "ਉੱਪਰ" ਅਤੇ "ਥੱਲੇ" ਹੈ ਤੋਂ ਬਣੇ ਹਸੋਏ ਹਨ। ਸੋ ਸਾਡੇ ਆਲੇ ਦੁਆਲੇ ਦਾ ਬਾਹਰਲਾ ਪਦਾਰਥ ਇਨ੍ਹਾਂ ਦੋ ਕੁਆਰਕਾਂ ਅਤੇ ਇਲੈਕਟਰੋਨ ਤੋਂ ਬਣਿਆ ਹੋਇਆ ਹੈ। ਉਂਜ ਗਿਣਤੀ ਵਿਚ ਕੁੱਲ 6 ਕੁਆਰਕ ਹਨ : ਉੱਪਰ (ਅੱਪ), ਥੱਲੇ (ਡਾਊਨ), ਅਜੀਬ (ਸਟਰੇਂਜ), ਆਨੰਦ (ਚਾਰਮ), ਸੁੰਦਰਤਾ (ਬਿਊਟੀ) ਤੇ ਸੱਚ (ਟਰੁੱਥ)। ਬਾਕੀ ਸਾਰੇ ਲੱਭੇ ਜਾ ਚੁੱਕੇ ਹਨ ਪਰ ਸੱਚ ਅਜੇ ਭਗੌੜਾ ਹੈ। ਇਨ੍ਹਾਂ ਨਾਵਾਂ ਤੋਂ ਬਾਹਲੇ ਉਤੇਜਿਤ ਹੋਣ ਦੀ ਜ਼ਰੂਰਤ ਨਹੀਂ। ਇਹ ਸਿਰਫ ਰੱਖੇ ਹੋਏ ਨਾਂ ਹੀ ਹਨ। (ਆਪਣੇ ਕੰਮ ਵਿਚ ਅਤਿ ਮਸਰੂਫ ਅਤੇ ਬਹੁਤ ਦੁਨਿਆਵੀ ਆਨੰਦ ਤੋਂ ਵਾਂਝੇ ਭੌਤਿਕ ਵਿਗਿਆਨੀ ਕਈ ਵਾਰ ਸਾਰਾ ਆਨੰਦ ਨਾਮ ਰੱਖਣ ਲੱਗੇ ਹੀ ਲੈ ਜਾਂਦੇ ਹਨ)।

ਹੁੰਦਾ ਇਹ ਹੈ ਕਿ ਪਦਾਰਥ ਨੂੰ ਜਿੰਨੀ ਛੋਟਾਈ ਵਿਚ ਵੇਖਣਾ ਚਾਹੋ ਉਨੀ ਹੀ ਵੱਡੀ ਮਸ਼ੀਨ ਦੀ ਜ਼ਰੂਰਤ ਪੈਂਦੀ ਹੈ। ਕੁਆਰਕ ਹੁਣ



ਤੱਕ ਦੇ ਜਾਂਚੇ ਗਏ ਜ਼ਰਿਆਂ ਨਾਲੋਂ ਸਭ ਤੋਂ ਛੋਟੇ ਹਨ। ਇਨ੍ਹਾਂ ਨੂੰ ਦ੍ਰਿਸ਼ਟੀਗੋਚਰ ਕਰਨ ਵਾਲੀ ਮਸ਼ੀਨ ਹੁਣ ਤੱਕ ਦੀਆਂ ਵਿਗਿਆਨਕ ਮਸ਼ੀਨਾਂ ਨਾਲੋਂ ਸਭ ਤੋਂ ਵੱਡੀ ਹੈ। ਇਹਦਾ ਨਾਮ ਹੈ ਲੈਪ : ਇਲੈਕਟਰੋਨ ਤੇ ਪੌਜ਼ੀਟਰੋਨ ਦਾ ਭੇੜ ਕਰਾਉਣ ਵਾਲੀ ਵੱਡੀ ਮਸ਼ੀਨ (ਲਾਰਜ ਇਲੈਕਟਰੋਨ ਪੌਜ਼ੀਟਰੋਨ ਕੋਲਾਇਡਰ), ਪੌਜ਼ੀਟਰੋਨ ਇਲੈਕਟਰੋਨ ਦਾ ਉਲਟ ਪਦਾਰਥ ਹੈ। ਜਨੇਵਾ ਸ਼ਹਿਰ ਦੇ ਬਾਹਰਵਾਰ ਦਰਜਨਾਂ ਹੀ ਪਿੰਡਾਂ ਦੀ ਵਾਦੀ ਵਿਚ ਜ਼ਮੀਨ ਦੀ ਸਤਹ ਤੋਂ ਕੋਈ 150 ਮੀਟਰ ਡੂੰਘਾਈ ਤਕ ਭੂਮੀਗਤ ਲੈਪ 17 ਮੀਲ ਲੰਬੀ ਗੋਲਕਾਰ ਸੁਰੰਗ ਦੇ ਰੂਪ ਵਿਚ ਹੈ। ਜੂਰਾ ਪਰਬਤ ਦੇ ਪੈਰਾਂ ਵਿਚ ਪਸਰੀ ਹੋਈ ਇਹ ਸੁਰੰਗ ਸਵਿਟਰਜ਼ਰਲੈਂਡ ਤੇ ਫਰਾਂਸ ਦੀ ਸਰਹੱਦ ਨੂੰ ਅੰਦਰੋਂ ਕਈ ਵਾਰ ਚੀਰਾ ਦਿੰਦੀ ਹੈ।

ਇਹਦੀ ਵਿਰਾਟਤਾ ਦਾ ਅਹਿਸਾਸ ਕਰਾਉਣ ਲਈ ਇਹਦੇ ਕੁਝ ਇਕ ਲੱਛਣਾ ਦਾ ਜ਼ਿਕਰ ਕਰਨਾ ਉਚਿਤ ਹੀ ਹੋਏਗਾ। ਦਸ ਮੀਟਰ ਲੰਬਾਈ, ਚੌੜਾਈ ਤੇ ਉਚਾਈ ਵਾਲੇ ਤਿੰਨ ਸੌ ਤੀਹ ਕੋਠਿਆਂ ਵਿਚ ਤੁੰਨੀ ਜਾ ਸਕਣ ਜੋਗੀ ਕੰਕਰੀਟ (3,30,000 ਕਿਊਬਿਕ ਮੀਟਰ) ਇਸ ਸੁਰੰਗ ਉੱਪਰ ਲੱਗੀ ਹੋਈ ਹੈ। ਪੰਜ ਹਜ਼ਾਰ ਬਿਜਲਈ ਚੁੰਬਕਾਂ, 160 ਕੰਪਿਊਟਰਾਂ ਅਤੇ ਚਾਰ ਹਜ਼ਾਰ ਮੀਲ ਬਿਜਲੀ ਦੀਆਂ ਤਾਰਾਂ ਸਮੇਤ ਕੁੱਲ ਸੱਠ ਹਜ਼ਾਰ (60,000) ਟਨ ਦੇ ਭਾਰ ਦਾ ਬਿਜਲਈ ਸਮਾਨ ਇਸ ਮਸ਼ੀਨ ਦੇ ਲੇਖੇ ਲੱਗਿਆ ਹੋਇਆ ਹੈ। ਹਜ਼ਾਰਾਂ ਹੀ ਇੰਜਨੀਅਰਾਂ ਅਤੇ ਕਾਮਿਆਂ ਦੀ ਪੰਜ ਸਾਲ ਤੋਂ ਲੰਬੇ ਸਮੇਂ ਦੀ ਮਿਹਨਤ ਨਾਲ ਅਤੇ ਸੱਤਰ ਕਰੋੜ (700 ਮਿਲੀਅਨ) ਡਾਲਰ ਦੇ ਖਰਚ ਨਾਲ ਉਸਾਰੀ ਇਹ ਮਸ਼ੀਨ ਇੰਨੀ ਊਰਜ਼ਾ ਖਪਤ ਕਰਦੀ ਹੈ ਜਿੰਨੀ ਸਾਰਾ ਜਨੇਵਾ ਸ਼ਹਿਰ ਵੀ ਨਹੀਂ ਕਰਦਾ।

ਜਿਵੇਂ ਕਿ ਉੱਪਰ ਜ਼ਿਕਰ ਕੀਤਾ ਜਾ ਚੁੱਕਿਆ ਹੈ ਕਿ ਕੁਲ ਕੁਆਰਕ ਭਾਵੇਂ ਗਿਣਤੀ ਵਿਚ ਛੇ ਹਨ ਪਰ ਜੋ ਪਦਾਰਥਕ ਸਾਡੇ ਆਲੇ ਦੁਆਲੇ ਮੌਜੂਦ ਹੈ ਇਹ ਸਿਰਫ ਦੋ ਕਿਸਮ ਦੇ ਕੁਆਰਕਾਂ (ਉੱਪਰ ਤੇ ਥੱਲੇ) ਅਤੇ ਇਲੈਕਟਰੋਨ ਤੋਂ ਹੀ ਬਣਿਆ ਹੋਇਆ ਹੈ। ਬਾਕੀ ਦੇ ਕੁਆਰਕ ਅਤੇ ਕੁਝ ਹੋਰ ਮਹੱਤਵਪੂਰਨ ਜ਼ਰੇ ਜਿਨ੍ਹਾਂ ਵਿਚੋਂ "ਜ਼ੈਡ ਜ਼ੀਰੋ" ਨਾਮ ਦਾ ਜ਼ਰਾ ਕੇਂਦਰੀ ਮਹੱਤਤਾ ਵਾਲਾ ਹੈ। ਸ੍ਰਿਸ਼ਟੀ ਦੀ ਰਚਨਾ ਦੇ ਪਹਿਲੇ ਪਲ ਵਿਚ ਹੀ ਤਬਾਹ ਹੋ ਕੇ ਹੋਰਨਾਂ ਜ਼ਰਿਆਂ ਵਿਚ ਬਦਲ ਗਏ। ਵਿਗਿਆਨੀਆਂ ਅਨੁਸਾਰ ਅੱਜ ਤੋਂ ਪੰਦਰਾਂ ਸੌ ਕਰੋੜ (ਪੰਦਰਾਂ ਬਿਲੀਅਨ) ਸਾਲ ਪਹਿਲਾਂ ਇਕ "ਮਹਾਂ ਧਮਾਕੇ" (ਬਿਗ ਬੈਂਗ) ਨਾਲ ਸ੍ਰਿਸ਼ਟੀ ਦੀ ਉਤਪਤੀ ਹੋਈ। ਕਿਉਂਕਿ ਉਸ ਸਮੇਂ ਮੁਢਲੇ ਜ਼ਰੇ ਮੌਜੂਦ ਸਨ, ਇਸ ਲਈ ਇਸ ਮੁੱਢਲੇ ਪੜਾਅ ਉੱਪਰ ਦੋਵੇਂ ਸੁਆਲ ਕਿ ਪਦਾਰਥ ਦਾ ਮੂਲ ਕੀ ਹੈ ਅਤੇ ਸ੍ਰਿਸ਼ਟੀ ਦੀ ਰਚੰਨਾ ਕਿਵੇਂ ਹੋਈ, ਆਪਸ ਵਿਚ ਸਮਾ ਜਾਂਦੇ ਹਨ।

ਅਧਿਆਤਮਵਾਦ ਅਤੇ ਵਿਗਿਆਨ ਵਿਚ ਇੰਨਾ ਫਰਕ ਹੈ ਕਿ ਸੱਤਾ ਦਿਨਾਂ ਦੇ ਸਿਧਾਂਤ ਵਾਲੇ ਤੁਹਾਨੂੰ ਇਨ੍ਹਾਂ ਕਥਨਾਂ ਨੂੰ ਰੱਬੀ ਬਾਣੀ ਸਮਝ ਕੇ ਇਨ੍ਹਾਂ ਵਿਚ ਵਿਸ਼ਵਾਸ ਕਰਨ ਲਈ ਕਹਿਣਗੇ, ਜਦਕਿ ਮਹਾਂ ਧਮਾਕੇ ਦੇ ਸਿਧਾਂਤ ਵਾਲਿਆਂ ਦਾ ਰਾਂਝਾ ਰਾਜ਼ੀ ਤਾਂ ਹੋਊ ਜੇ ਉਹ ਪ੍ਰਯੋਗਸ਼ਾਲਾ ਵਿਚ ਮਹਾਂ ਧਮਾਕਾ ਦੁਬਾਰਾ ਪੈਦਾ ਕਰ ਲੈਣ, ਜ਼ਰੂਰੀ ਨਹੀਂ ਕਿ ਉਸ ਪੈਮਾਨੇ 'ਤੇ। ਜਿਵੇਂ ਪਾਣੀ ਦੀ ਬਣਤਰ ਦਾ ਅਧਿਅਨ ਕਰਨ ਲਈ ਵਿਗਿਆਨੀਆਂ ਨੂੰ ਸਾਰੇ ਸਮੁੰਦਰ ਨਾਲ ਉਲਝਣ ਦੀ ਜ਼ਰੂਰਤ ਨਹੀਂ, ਪਾਣੀ ਦਾ ਇਕ ਤੁਪਕਾ ਹੀ ਕਾਫੀ ਹੋ ਸਕਦਾ ਹੈ। ਇਸ ਤਰ੍ਹਾਂ ਮਹਾਂ ਧਮਾਕੇ ਦਾ ਅਧਿਅਨ ਕਰਨ ਲਈ ਉਹਦਾ ਸੂਖਮ ਸੰਸਕਰਣ ਹੀ ਕਾਫੀ ਹੈ। ਸਿਰਸ਼ਟੀ ਨੂੰ ਜਨਮ ਦੇਣ ਵਾਲੇ ਉਸ ਧਮਾਕੇ ਦਾ ਸੂਖਮ ਸੰਸਕਰਣ ਹੀ ਪੈਦਾ ਕੀਤਾ ਜਾਂਦਾ ਹੈ ਵਿਰਾਟ ਮਸ਼ੀਨ "ਲੈਪ' ਵਿਚ। ਸੋ ਇਹ ਮਸ਼ੀਨ ਵਿਗਿਆਨੀਆਂ ਲਈ ਇਕ ਤਰ੍ਹਾਂ ਨਾਲ ਪੰਦਰਾਂ ਸੌ ਕਰੋੜ ਸਾਲ ਪਿਛਾਂਹ ਨੂੰ ਵੇਖਣ ਵਾਲੀ ਦੂਰਬੀਨ ਹੈ।

"ਲੈਪ" ਦੀ ਸੁਰੰਗ ਵਿਚ ਕੋਈ ਤਿੰਨ ਇੰਚ ਦੇ ਵਿਆਸ ਵਾਲੀ ਇਕ ਨਲਪੀ ਹੈ ਜਿਸ ਵਿਚ ਇਲੈਕਟਰੋਨ ਤੇ ਪੌਜੀਟੋਨ ਦੇ ਗੁੱਛੇ ਇਕ ਦੂਜੇ ਦੀ ਉਲਟ ਦਿਸ਼ਾ ਵਿਚ ਅਸਮਾਨੀ ਬਿਜਲੀ ਦੀ ਰਫਤਾਰ ਨਾਲ ਦੌੜਦੇ ਹਨ ਅਤੇ ਇਕ ਸੈਕਿੰਡ ਵਿਚ ਸੁਰੰਗ ਦੇ ਡੇਢ ਲੱਖ ਚੱਕਰ ਕੱਢ ਲੈਂਦੇ ਹਨ। ਹਰੇਕ ਚੱਕਰ ਦੌਰਾਨ ਉਹ ਕੁਝ ਨੀਯਤ ਥਾਵਾਂ ਉਪਰ ਆਪਸ ਵਿਚ ਸਿੱਧੇ ਟਕਰਾਉਂਦੇ ਹਨ। ਇਸ ਟਕਰਾਊ ਨਾਲ ਪੁਲਾੜ ਦੀ ਉਸ ਸੂਖਮ ਬਿੰਦੀ ਵਿਚ ਚਾਲੀ ਕਰੋੜ ਸੂਰਜਾਂ ਜਿੰਨੀ ਗਰਮੀ ਪੈਦਾ ਹੁੰਦੀ ਹੈ ਤੇ ਉਹੋ ਜਿਹੀਆਂ ਹਾਲਤਾਂ ਪੈਦਾ ਹੋ ਜਾਂਦੀਆਂ ਹਨ ਜੋ ਮਹਾਂ ਧਮਾਕੇ ਸਮੇਂ ਸਨ। ਸੋ ਜੇ ਮਹਾਂ ਧਮਾਕੇ ਦਾ ਸਿਧਾਂਤ ਸਹੀ ਹੈ ਤਾਂ ਅਜਿਹੀਆ ਹਾਲਤਾਂ ਵਿਚ ਉਹ ਜ਼ਰੇ ਪੈਦਾ ਹੋਣੇ ਚਾਹੀਦੇ ਹਨ ਜਿਨ੍ਹਾਂ ਦੇ ਪੈਦਾ ਹੋਣ ਦਾ ਇਹ ਸਿਧਾਂਤ ਦਾਅਵਾ ਕਰਦਾ ਹੈ। ਸੋ ਐਸਾ ਤਜਰਬਾ ਸ੍ਰਿਸ਼ਟੀ ਦੀ ਰਚਨਾ ਬਾਰੇ ਵਿਗਿਆਨੀਆਂ ਦੇ ਨਜ਼ਰੀਏ ਨੂੰ ਸਿੱਧ ਜਾਂ ਰੱਦ ਕਰੇਗਾ।

ਲੈਪ ਵਿਚ ਇਸ ਤਰ੍ਹਾਂ ਦੀਆਂ ਚਾਰ ਟਕਰਾਉ ਬਿੰਦੀਆਂ ਦੁਆਲੇ ਤਿੰਨ ਮੰਜ਼ਲੇ ਘਰਾਂ ਦੇ ਅਕਾਰ ਵਾਲੇ ਇਲੈਕਟਰੋਨਿਕ ਡਿਟੈਕਟਰ ਹਨ। ਇਹ ਡਿਟੈਕਟਰ ਵਧੀਆਂ ਤੋਂ ਵਧੀਆਂ ਉਪਲਬਧ ਤਕਨਾਲੋਜੀ ਨਾਲ ਲੈਸ ; ਅਤੇ ਟਕਰਾਉ ਬਿੰਦੀ ਨੂੰ ਮੀਟਰ ਤੇ ਸੈਕਿੰਡ ਦੇ ਕਰੋੜਵੇਂ ਹਿੱਸੇ ਦੀ ਬਾਰੀਕੀ ਤੱਕ ਵੇਖ ਸਕਦੇ ਹਨ। ਟਕਰਾਉ ਬਿੰਦੀ 'ਤੇ ਪੈਦਾ ਹੋਣ ਵਾਲੇ ਜ਼ਰੇ ਅਤੇ ਅੱਗੋ ਉਨ੍ਹਾਂ ਤੋਂ ਪੈਦਾ ਹੋਣ ਵਾਲੇ ਹੋਰ ਜ਼ਰੇ ਇਨ੍ਹਾਂ ਡਿਟੈਕਟਰਾਂ ਵਿਚੀਂ ਲੰਘਦੇ ਹੋਏ ਆਪਣੇ ਹਸਤਾਖਰ ਛੱਡ ਜਾਂਦੇ ਨੇ ਜਿਨ੍ਹਾਂ ਦਾ ਵਿਸ਼ਲੇਸ਼ਣ ਬੜੇ ਜਟਿਲ ਕੰਪਿਊਟਰ ਪ੍ਰੋਗਰਾਮਾਂ ਦੁਆਰਾ ਕੀਤਾ ਜਾਂਦਾ ਹੈ ਤੇ ਇਨ੍ਹਾਂ ਪ੍ਰੋਗਰਾਮਾਂ ਨੂੰ ਤਿਆਰ ਕਰਨ ਲਈ ਵਿਗਿਆਨੀਆਂ ਨੇ ਕਈ ਸਾਲ ਦਾ ਸਮਾਂ ਲਗਾਇਆ ਹੁੰਦਾ ਹੈ।

ਉਸ ਐਤਵਾਰ (13 ਅਗਸਤ 1989) ਨੂੰ ਅੱਧੀ ਰਾਤ ਤੋਂ ਜ਼ਰਾ ਪਹਿਲਾਂ ਜਦੋਂ ਇਲੈਕਟੋਨ ਅਤੇ ਪੌਜ਼ੀਟਰੋਨ ਦੇ ਗੁੱਛੇ ਸੁਰੰਗ ਵਿਚ ਬਿਜਲਈ ਦੀ ਰਫਤਾਰ ਨਾਲ ਦੌੜਾਏ ਗਏ ਤਾਂ ਸਾਡੇ ਡਿਟੈਕਟਰ ਦੇ ਕੰਟਰੋਲ ਰੂਮ ਵਿਚ ਉਤਸੁਕਤਾ ਭਰੀ ਚੁੱਪ ਛਾ ਗਈ। ਹਰ ਕੋਈ ਜਿਵੇਂ ਸਾਹ ਸੂਤੀ ਬੈਠਾ ਸੀ। ਨਜ਼ਰਾਂ ਇਕ ਕੰਪਿਊਟਰ ਦੀ ਵੱਡੀ ਸਕਰੀਨ 'ਤੇ ਟਿਕੀਆਂ ਹੋਈਆਂ ਸਨ ਜਿਸ ਉਪਰ ਡਿਟੈਕਟਰ ਵਿਚ ਵਾਪਰੀ ਕਿਸੇ ਵੀ ਘਟਨਾ ਨੇ ਚਿਤਰਿਆ ਜਾਣਾ ਸੀ। ਕੁਝ ਮਿੰਟਾਂ ਵਿਚ ਹੀ ਇਹ ਚੁੱਪ ਖੁਸ਼ੀ ਦਾ ਫੁਹਾਰਾ ਬਣ ਕੇ ਫੁੱਟ ਪਈ : ਜੈਡ ਜ਼ੀਰੋ ਦੇ ਪੈਦਾ ਹੋ ਕੇ ਬਾਕੀ ਦੇ ਜ਼ੱਰਿਆਂ ਵਿਚ ਬਦਲ ਜਾਣ ਦੀ ਤਸਵੀਰ ਸਾਡੇ ਸਾਹਮਣੇ ਆਣ ਵਿਛੀ ਸੀ! ਸ੍ਰਿਸ਼ਟੀ ਦੀ ਰਚਨਾ ਬਾਰੇ ਵਿਗਿਆਨੀਆਂ ਦੀ ਸੋਚ ਉੱਪਰ ਇਕ ਹੋਰ ਮੋਹਰ ਲੱਗ ਗਈ ਸੀ। ਸੱਤ ਦਿਨਾਂ ਦੇ ਸਿਧਾਂਤ ਅਤੇ ਇਸ ਤਰ੍ਹਾਂ ਦੇ ਹੋਰ ਸਿਧਾਂਤਾਂ ਦੀ ਇਕ ਹੋਰ ਚੂਲ ਟੁੱਟ ਗਈ ਸੀ।

ਵਿਗਿਆਨ ਦੇ ਇਤਿਹਾਸ ਦੇ ਇਸ ਕੰਢੇ 'ਤੇ ਬੈਠ ਕੇ ਸ੍ਰਿਸ਼ਟੀ ਦੇ ਇਤਿਹਾਸ ਦੇ ਉਸ ਕੰਢੇ ਵੱਲ ਵੇਖਣਾ! ਮੇਰੀ ਜ਼ਿੰਦਗੀ ਦਾ ਸਭ ਤੋਂ ਅਦਭੁਤ ਨਜ਼ਾਰਾ ਸੀ ਇਹ। ਮੈਨੂੰ ਨਹੀਂ ਪਤਾ ਉਥੇ ਮੌਜੂਦ ਹੋਰਨਾਂ ਵਿਅਕਤੀਆਂ ਦੇ ਦਿਲ 'ਤੇ ਕੀ ਬੀਤੀ ਹੋਊ, ਮੈਨੂੰ ਤਾਂ ਉਸ ਪਲ ਇੰਝ ਲੱਗਿਆ ਸੀ ਜਿਵੇਂ ਮੇਰਾ ਜਨਮ ਸਫਲਾ ਹੋ ਗਿਆ ਹੋਵੇ।

ਸਲਾਮ ਹੈ ਹਫਤੇ ਦੇ ਉਸ ਸੱਤਵੇਂ ਦਿਨ ਨੂੰ ਜਦੋਂ ...ਗੀਂ "ਪੁੱਠੀ ਮੱਤ" ਵਾਲਿਆਂ ਆਰਾਮ ਨਹੀਂ ਕੀਤਾ।

ਖਬਰ ਹੈ ਕਿ .......

## ਰੂਹਾਨੀਅਤ ਦੇ ਪਰਦੇ ਹੇਠ

ਰੂਹਾਨੀ ਸਤਿਸੰਗ ਸੰਪਰਦਾ (ਰਾਧਾ ਸੁਆਮੀ ਮੱਤ ਨਾਲੋਂ ਅਲੱਗ ਹੋਏ ਇਕ 'ਬਾਬੇ' ਵਲੋਂ ਚਲਾਏ ਗਏ ਮਿਸ਼ਨ) ਨਾਲ ਸਬੰਧਿਤ ਦੇਸ਼ ਵਿਦੇਸ਼ 'ਚ ਚਲਾਏ ਜਾ ਰਹੇ ਰੂਹਾਨੀ ਕੇਂਦਰਾਂ 'ਚ ਅਬੋਧ ਬਾਲਕਾਂ ਅਤੇ ਬੱਚਿਆਂ ਨਾਲ ਕੀਤੇ ਜਾਂਦੇ ਅਣਮਨੁੱਖੀ ਵਿਵਹਾਰ ਤੋਂ ਬਿਨਾਂ ਉਕਤ ਬਾਬੇ ਵਲੋਂ ਕਥਿਤ ਤੌਰ 'ਤੇ ਔਰਤਾਂ ਦੇ ਕੀਤੇ ਗਏ ਸਰੀਰਕ ਸ਼ੋਸ਼ਣ ਅਤੇ ਉਨ੍ਹਾਂ ਉਪਰ ਢਾਹੇ ਗਏ ਅਤਿਆਚਾਰ ਦੇ ਕਈ ਤੱਥ ਸਾਹਮਣੇ ਆਏ ਹਨ। ਪੰਜਾਬ, ਦਿੱਲੀ ਅਤੇ ਹੋਰ ਕੇਂਦਰਾਂ 'ਚ ਬਾਬਾ ਠਾਕੁਰ ਸਿੰਘ ਵਲੋਂ ਔਰਤਾਂ ਨਾਲ ਕੀਤੇ ਜਾਂਦੇ ਦੁਰਵਿਵਹਾਰ ਅਤੇ ਮਾਸੂਮ ਜਿੰਦੜੀਆਂ ਉਪਰ ਉਸ ਦੇ ਸਾਰੇ ਕੇਂਦਰਾਂ 'ਚ ਢਾਹੇ ਜਾ ਰਹੇ ਜ਼ੁਲਮ ਦੀ ਰਿਪੋਰਟ ਪ੍ਰਕਾਸ਼ 'ਚ ਆਈ ਹੈ। ਜਰਮਨ ਦੇ ਇਕ ਪੱਤਰਕਾਰ ਲਾਰੈਂਸ ਕਾਨੌਰ ਵਲੋਂ ਬਾਬੇ ਦੇ ਰਹਿ ਚੁੱਕੇ ਚੇਲਿਆਂ (ਔਰਤਾਂ ਅਤੇ ਮਰਦਾਂ) ਵੱਲੋਂ ਦਿੱਤੇ ਗਏ ਬਿਆਨਾਂ ਦੀ ਰਿਪੋਰਟ ਦੀ ਵੀਡੀਓ ਕਾਪੀ ਜੋ ਜਰਮਨ ਦੇ 'ਏ. ਆਰ. ਡੀ.' ਟੀ ਵੀ. ਚੈਨਲ ਤੋਂ ਦਿਖਾਈ ਜਾ ਚੁੱਕੀ ਹੈ, ਰਾਹੀਂ ਬਾਬੇ ਦੇ ਕਾਰਨਾਮਿਆਂ ਦੀ ਮੂੰਹ ਬੋਲਦੀਂ ਤਸਵੀਰ ਪ੍ਰਾਪਤ ਹੋਈ ਹੈ। ਇਸ ਤੋਂ ਬਿਨਾਂ ਪੱਤਰਕਾਰ ਫੁਲਫਿੰਗ ਵਾਨ ਰੋਰ ਨੂੰ ਵਿਦੇਸ਼ੀ ਔਰਤਾਂ ਵਲੋਂ ਲਿਖੀਆ ਚਿੱਠੀਆਂ ਵੀ ਉਸ ਦੇ ਸੈਕਸ ਸਕੈਂਡਲਾਂ ਦਾ ਭਾਂਡਾ ਭੰਨਦੀਆਂ ਹਨ। ਬਾਬੇ ਨਾਲ ਰਹਿ ਚੁੱਕੇ ਕੁਝ ਵਿਅਕਤੀਆਂ ਦੇ ਦੱਸਣ ਅਨੁਸਾਰ 1974 'ਚ ਰੂਹਾਨੀ ਸਤਿਸੰਗ ਮੱਤ ਦੇ ਸੰਤ ਕਿਰਪਾਲ ਸਿੰਘ ਦੇ ਸਰੀਰ ਤਿਆਗਣ ਮਗਰੋਂ ਉਨ੍ਹਾਂ ਦੇ ਪੁੱਤਰ ਦਰਸ਼ਨ ਸਿੰਘ ਨੂੰ ਗੱਦੀ-ਨਸ਼ੀਨ ਕਰਨ ਦੇ ਨਾਲ ਹੀ ਇਸ ਮੱਤ ਨਾਲ ਸੰਬੰਧਿਤ ਕੁਝ ਲੋਕ ਉਕਤ ਬਾਬੇ ਨੂੰ ਇਸ ਮਿਸ਼ਨ ਨੂੰ ਚਲਾਉਣ ਲਈ ਅੱਗੇ ਲਿਆਂਦਾ। ਇਸ ਮਿਸ਼ਨ ਦਾ ਆਗੂ ਥਾਪੇ ਜਾਣ ਤੋਂ ਕੁਝ ਸਮੇਂ ਬਾਅਦ ਹੀ ਬਾਬੇ ਨੇ ਭਾਰਤ, ਜਰਮਨ ਅਤੇ ਹੋਰ ਦੇਸ਼ਾਂ ਵਿਚ ਰੂਹਾਨੀ ਕੇਂਦਰ ਖੋਲ੍ਹ ਕੇ ਛੋਟੇ ਬੱਚਿਆਂ ਨੂੰ ਉਨ੍ਹਾਂ ਦੇ ਮਾਪਿਆਂ ਤੋਂ ਦੂਰ ਕਰਕੇ ਉਨ੍ਹਾਂ ਤੋਂ ਜ਼ਬਰਦਸਤੀ ਦਿਨ 'ਚ 16 ਤੋਂ 20 ਘੰਟੇ ਤੱਕ ਦਿਨ, ਹਫ਼ਤੇ ਨਹੀਂ, ਸਾਲਾਂ ਬੱਧੀ ਸਿਮਰਨ ਕਰਾਉਣਾ ਸ਼ੁਰੂ ਕਰਕੇ 'ਰੂਹਾਨੀਅਤ ਦੀ ਥਾਹ' ਪਾਉਣ ਦਾ ਇਕ ਨਵਾਂ ਤਜਰਬਾ ਕਰਨਾ ਸ਼ੁਰੂ ਕੀਤਾ। ਉਸਨੇ ਛੋਟੇ ਬੱਚਿਆ ਦੇ ਕੰਨਾਂ ਵਿਚ ਸਿਲੀਕੋਨ ਪਵਾ ਕੇ, ਬਾਹਰਲੀ ਆਵਾਜ਼ ਸੁਣਨੀ ਅਤੇ ਅੱਖਾਂ 'ਤੇ ਪੱਟੀ ਬੰਨਵਾ ਕੇ ਬਾਹਰਲੀ ਦੁਨੀਆਂ ਦੇਖਣੋਂ ਰੋਕੇ ਕੇ 'ਅੰਦਰਲੀ ਦੁਨੀਆਂ ਦੇ ਚਾਨਣ' ਕਰਾਉਣ ਦਾ ਇਕ ਨਵਾਂ ਰੂਹਾਨੀ ਤਜਰਬਾ ਕਰਨਾ ਸ਼ੁਰੂ ਕਰ ਦਿੱਤਾ। ਉਸ ਨੇ ਆਪਣੇ ਪ੍ਰਚਾਰ ਦੇ ਸਰਕੂਲਰਾਂ 'ਚ ਕਹਿਣਾ ਸ਼ੁਰੂ ਕੀਤਾ ਕਿ ਜਨਮ ਤੋਂ ਲੈ ਕੇ ਪੰਜ ਸਾਲ ਤੱਕ ਬਚਿਆਂ ਨੂੰ ਪੱਟੀ ਬੰਨ੍ਹ ਕੇ ਸੁਣਨ ਅਤੇ ਵੇਖਣ ਤੋਂ ਵਾਂਝੇ ਰੱਖਿਆ ਜਾਵੇ।

ਬਾਬੇ ਵੱਲੋਂ ਇਹ ਤਜਰਬਾ ਜਿਥੇ ਭਾਰਤ ਦੇ ਪੰਜਾਬ, ਹਰਿਆਣਾ, ਹਿਮਾਚਲ, ਰਾਜਸਥਾਨ, ਦਿੱਲੀ, ਮਹਾਂਰਾਸ਼ਟਰ ਆਦਿ ਸੂਬਿਆਂ 'ਚ ਅਜਿਹੇ ਰੂਹਾਨੀ ਕੇਂਦਰ ਖੋਲ੍ਹ ਕੇ ਸ਼ੁਰੂ ਕੀਤਾ ਗਿਆ, ਉਥੇ ਜਰਮਨ ਅਤੇ ਪੱਛਮ ਦੇ ਕਈ ਪਿੰਡਾਂ ਵਿਚ ਉਸ ਨੇ ਅਜਿਹੇ ਭਾਰਤ ਸਮੇਤ 500 ਦੇ ਕਰੀਬ ਛੋਟੇ-ਵੱਡੇ ਕੇਂਦਰ ਸਾਲ 1980 ਦੇ ਨੇੜੇ-ਤੇੜੇ ਖੋਲ੍ਹਣੇ ਸ਼ੁਰੂ ਕੀਤੇ। ਜਰਮਨ ਵਿਚ ਤਾਂ ਕੁਝ ਸਾਲਾਂ ਮਗਰੋਂ ਹੀ ਉਸ ਦੇ ਅਣਮਨੁੱਖੀ ਤਜਰਬਿਆਂ 'ਤੇ ਸਰਕਾਰ ਵਲੋਂ ਪਾਬੰਦੀ ਲਗਾ ਦਿੱਤੇ ਜਾਣ ਬਾਰੇ ਜਰਮਨ ਤੋਂ ਆਏ ਇਕ ਵਿਅਕਤੀ ਨੇ ਦੱਸਿਆ। ਪ੍ਰੰਤੂ ਭਾਰਤ ਜਿਥੋਂ ਅਜਿਹਾ ਤਜਰਬਾ ਅਤੇ ਪ੍ਰਚਾਰ ਸ਼ੁਰੂ ਹੋਇਆ ਦੇ ਕੇਂਦਰਾਂ 'ਚ ਕੈਦੀ ਬੱਚਿਆਂ ਉਪਰ ਅਜਿਹਾ ਪ੍ਰਚਾਰ ਅਤੇ ਜ਼ੁਲਮ ਅੱਜ ਤੱਕ ਚੱਲ ਰਿਹਾ ਹੈ।

ਇਸ ਪੱਤਰਕਾਰ ਵੱਲੋਂ ਕੁਝ ਵਿਅਕਤੀਆਂ ਦੇ ਸਹਿਯੋਗ ਨਾਲ ਪ੍ਰਾਪਤ ਕੀਤੀ ਰਿਪੋਰਟ ਮੁਤਾਬਿਕ ਚੰਡੀਗੜ੍ਹ ਕਾਲਕਾ ਰੋਡ 'ਤੇ ਪਿੰਜੋਰ ਤੋਂ ਕੁਝ ਪਹਿਲਾਂ ਚੰਡੀਮੰਦਰ ਤੋਂ 3 ਕਿ. ਮੀ. ਉੱਪਰ ਪਹਾੜ ਵੱਲ ਬੁਰਜਕੋਟੀ ਦੇ ਅਸਥਾਨ 'ਤੇ 'ਪਿਛਲੇ ਤਿੰਨ ਸਾਲਾਂ ਤੋਂ 200 ਦੇ ਕਰੀਬ ਲੜਕੀਆਂ ਤੋਂ ਹਰ ਰੋਜ਼ 16 ਤੋਂ 20 ਘੰਟੇ ਰੋਜ਼ 'ਸਿਮਰਨ ਅਭਿਆਸ' ਕਰਵਾਇਆ ਜਾਂਦਾ ਹੈ। ਇਨ੍ਹਾਂ 'ਚੋਂ ਕੁਝ ਬਾਰੇ ਪਤਾ ਲੱਗਿਆ ਕਿਉਨ੍ਹਾਂ ਦੀਆਂ ਅੱਖਾਂ 'ਤੇ ਪਿਛਲੇ 6 ਮਹੀਨਿਆਂ ਤੋਂ ਪੱਟੀ ਬੰਨ੍ਹੀ ਹੋਈ ਹੈ। ਪੱਤਰਕਾਰਾਂ ਦੀ ਟੀਮ ਭੇਸ ਬਦਲ ਕੇ ਜਦੋਂ ਉਥੇ ਪਹੁੰਚੀ ਤਾਂ ਦੇਖਿਆ ਕਿ ਸਾਰੀਆਂ ਹੀ ਲੜਕੀਆਂ ਦੇ ਚਿਹਰਿਆਂ 'ਤੇ ਪੱਟੀ ਬੰਨ੍ਹੀ ਹੋਈ ਸੀ। ਇਕ ਸੇਵਾਦਾਰ ਨੇ ਦੱਸਿਆ ਕਿ 'ਗੁਰੂ ਜੀ' ਦੀ ਮਰਜ਼ੀ ਨਾਲ ਇਹ ਸਭ ਕਾਰਜ ਹੋ ਰਿਹਾ ਹੈ। ਮਨਸਾ ਦੇਵੀ ਨੇੜੇ ਕੇਂਦਰ ਦਾ ਦੌਰਾ ਕਰਨ 'ਤੇ ਪਤਾ ਲੱਗਿਆ ਕਿ ਉਥੇ 150 ਦੇ ਕਰੀਬ ਮਾਸੂਮ ਜਿੰਦੜੀਆਂ 'ਕੈਦ' 'ਚ ਹਨ, ਜਿਨ੍ਹਾਂ 'ਚ 78 ਦੇ ਕਰੀਬ ਕੁੜੀਆਂ ਤੇ ਬਾਕੀ 68 ਤੋਂ 70 ਦੇ ਕਰੀਬ ਮੁੰਡੇ ਹਨ। ਇਸ ਕੇਂਦਰ ਦਾ ਮੁੱਖ ਸੇਵਾਦਾਰ ਸਤਪਾਲ ਸਿੰਘ ਫਗਵਾੜੇ ਦਾ ਰਹਿਣ ਵਾਲਾ ਹੈ। ਜਿਸ ਥਾਂ 'ਤੇ ਬੱਚੇ 'ਕੈਦ ਕੀਤੇ ਹੋਏ ਸਨ, ਉਸ ਦੇ ਜੰਗਲੇ ਦੇ ਬਾਹਰ' ਆਰਮੀ ਆਫ਼ ਗਾਡ' ਲਿਖਿਆ ਹੋਇਆ ਸੀ। ਸਤਪਾਲ ਸਿੰਘ ਨੇ ਦੱਸਿਆ ਕਿ ਜੂੰਆਂ ਪੈਣ ਦੇ ਡਰੋਂ ਬੱਚਿਆਂ ਦੇ ਸਾਰੇ ਵਾਲ ਮੁੰਨ ਕੇ ਉਨ੍ਹਾਂ ਨੂੰ ਰੋਡ-ਭੋਡ ਕਰ ਦਿੱਤਾ ਜਾਂਦਾ ਹੈ। ਨਾਲਾਗੜ੍ਹ ਦੇ ਕੇਂਦਰ 'ਚ ਪਹੁੰਚਣ 'ਤੇ ਪਤਾ ਲੱਗਿਆ ਕਿ ਕੁੱਲ 1600 ਦੇ ਕਰੀਬ ਬੱਚੇ ਵੱਖ ਵੱਖ ਕੇਂਦਰਾਂ 'ਚ ਰੱਖੇ ਗਏ ਹਨ, ਜਿਹੜੇ ਕਿ ਲੁਧਿਆਣਾ, ਨਵਾਂਸ਼ਹਿਰ ਸੈਲਾ (ਮਾਹਿਲਪੁਰ ਹੁਸ਼ਿਆਪੁਰ) ਨਾਲਾਗੜ੍ਹ, ਮਨਸਾ ਦੇਵੀ, ਬੁਰਜ ਕੋਟੀ ਦੇ ਸੈਂਟਰਾਂ 'ਚ ਹਨ। ਇਹਨਾਂ 'ਚ 600-700 ਦੇ ਕਰੀਬ ਲੜਕੀਆਂ ਅਤੇ 900-1000 ਦੇ ਕਰੀਬ ਲੜਕੇ ਹਨ। ਪੰਜਾਬ, ਹਰਿਆਣਾ,



ਹਿਮਾਚਲ ਤੋਂ ਬਿਨਾਂ ਅਜਿਹੇ ਸੈਂਟਰ ਮਹਾਂਰਾਸ਼ਟਰ, ਰਾਜਸਥਾਨ ਅਤੇ ਦਿੱਲੀ 'ਚ ਵੀ ਹਨ। ਠਾਕੁਰ ਸਿਘ ਸਭ ਕੇਂਦਰਾਂ 'ਚ ਗੇੜਾ ਨਹੀਂ ਮਾਰਦੇ, ਕਰਿੰਦਿਆਂ ਰਾਹੀਂ ਰਿਪੋਰਟ ਭੇਜੀ ਜਾਂਦੀ ਹੈ।

ਜਰਮਨ ਦੇ ਅਖਬਾਰਾਂ 'ਚ ਬਾਬੇ ਵਲੋਂ ਔਰਤਾਂ ਦੇ ਮਾਨਸਿਕ ਇਲਾਜ ਲਈ ਕੀਤੇ ਗਏ ਹਿੰਸਕ ਤਰੀਕਿਆਂ ਸਿਮਰਨ ਅਭਿਆਸ ਕਾਰਨ ਆਤਮ-ਹੱਤਿਆਵਾਂ ਕਰ ਚੁੱਕੀਆਂ ਅਤੇ ਪਾਗਲ ਹੋਈਆਂ ਔਰਤਾਂ ਦੀਆਂ ਕਈ ਰਿਪੋਰਟਾਂ ਛਪ ਚੁੱਕੀਆਂ ਹਨ। ਟੀ. ਵੀ. ਰਿਪੋਰਟ 'ਚ ਵੱਖ-ਵੱਖ ਔਰਤਾਂ ਨੇ ਉਨ੍ਹਾਂ ਉੱਪਰ ਲੂੰ ਕੰਡੇ ਖੜ੍ਹੇ ਕਰਨ ਵਾਲੇ ਜ਼ੁਲਮ ਬਾਰੇ ਦੱਸਿਆ ਹੈ। ਇਸ ਤੋਂ ਬਿਨਾਂ ਆਪਣੇ ਚੇਲਿਆਂ ਨੂੰ ਕਾਮ ਤੋਂ ਦੂਰ ਰਹਿਣ ਅਤੇ ਵਿਆਹ ਨਾ ਕਰਵਾਉਣ ਅਤੇ ਦੁਨਿਆਵੀ ਵਿਦਿਆ ਤੋਂ ਦੂਰ ਰਹਿਣ ਦਾ ਪ੍ਰਚਾਰ ਕਰਨ ਵਾਲੇ ਬਾਬੇ ਦੇ ਕਈ "ਸੈਕਸ ਸਕੈਂਡਲਾਂ" ਨੂੰ ਕੁਝ ਔਰਤਾਂ ਵੱਲੋਂ ਟੀ. ਵੀ. ਰਿਪੋਰਟ 'ਚੋਂ ਅਤੇ ਵੂਲਫਿੰਗ ਵਾਨ ਰੋਰ ਨੂੰ ਲਿਖੀਆ ਚਿੱਠੀਆਂ ਰਾਹੀਂ ਖੋਲ੍ਹਿਆ ਹੈ। ਕਿਸ ਤਰ੍ਹਾਂ 'ਬਾਬਾ' ਸਿਮਰਨ ਅਭਿਆਸ ਕਰਦੀਆਂ ਔਰਤਾਂ ਨਾਲ ਜ਼ਬਰਦਸਤੀ ਕਰਦਾ ਸੀ ਅਤੇ ਉਸ ਦੇ ਅਤਿਆਚਾਰ ਤੋਂ ਡਰਦੀ ਕਿਸੇ ਔਰਤ ਦੀ ਉਸ ਖਿਲਾਫ਼ ਆਵਾਜ਼ ਵੀ ਨਹੀਂ ਉਠਾਈ ਜਾਂਦੀ ਸੀ।

ਜਰਮਨ ਲੋਕਾਂ ਨੇ 1984 'ਚ ਬਾਬੇ ਵਲੋਂ ਦੁਨੀਆਂ ਦੇ ਤਬਾਹ ਹੋ ਜਾਣ ਦੀ ਅਫਵਾਹ ਫੈਲਾ ਕੇ ਉਨ੍ਹਾਂ ਤੋਂ ਪੈਸਾ ਇਕੱਠਾ ਕਰਨ ਮਗਰੋਂ ਦੁਨੀਆਂ ਤਬਾਹੀ ਨਾ ਹੋਣ 'ਤੇ ਉਸ ਦਾ ਭਾਂਡਾ-ਭੰਨਣਾ ਸ਼ੁਰੂ ਕੀਤਾ, ਜਿਸ ਦੇ ਸਿੱਟੇ ਵਜੋਂ ਇਹ ਸਾਰਾ ਕੁਝ ਸਾਹਮਣੇ ਆਇਆ, ਵੂਲਫਿੰਗ ਨੇ ਲਿਖਿਆ ਹੈ ਕਿ ਉਹ ਜੋ ਪੈਸਾ ਜਰਮਨ ਤੋਂ ਇਕੱਠਾ ਕਰਕੇ ਭਾਰਤ ਲੈ ਕੇ ਆਇਆ ਸੀ, ਉਸ ਦਾ ਕਿਸੇ ਵੀ ਚੰਗੇ ਕੰਮਾਂ 'ਤੇ ਖਰਚ ਹੋਣ ਦਾ ਵੇਰਵਾ ਨਹੀਂ ਮਿਲਦਾ। ਜਰਮਨ ਲੋਕਾਂ ਨੇ ਬਾਬੇ 'ਤੇ ਅੰਨਾ ਵਿਸ਼ਵਾਸ ਕਰਨ ਬਾਰੇ ਪੁੱਛਣ 'ਤੇ ਦੱਸਿਆ ਕਿ ਉਹ ਲੋਕ ਸੋਚਦੇ ਹਨ ਕਿ ਸੂਰਜ ਅਤੇ ਸੱਚ ਦੋਵੇਂ ਪੂਰਬ 'ਚੋਂ ਨਿਕਲਦੇ ਹਨ।

(1 ਨਵੰਬਰ '98 ਦੇ ਅਜੀਤ ਦੇ ਧੰਨਵਾਦ ਸਹਿਤ)

■



ਸਫ਼ਾ..51 ਦੀ ਬਾਕੀ

ਦਿੱਤੀ। ਇਸ ਬੰਦਿਸ਼ ਕਰਕੇ ਉਹ 1630 ਤੱਕ ਕੋਈ ਜਨਤਕ ਗੱਲਬਾਤ ਨਹੀਂ ਕਰ ਸਕਿਆ। ਜਦ ਉਸਨੇ ਦੂਰਬੀਨ ਨਾਲ ਗ੍ਰਹਿਆਂ ਦੀ ਖੋਜ ਕੀਤੀ ਤਾਂ ਕੁਝ ਕੱਟੜਪੰਥੀਆਂ ਨੇ ਧਾਰਮਿਕ ਜਾਂਚ ਕਮੇਟੀ ਇਕੁਈਜ਼ੀਸਕ ਨੂੰ ਜਾ ਭੜਕਾਇਆ, ਗੈਲੀਲੀਓ ਨੇ ਜਦ ਪੋਪ ਨੂੰ ਸਾਰਾ ਕੁਝ ਅੱਖੀ ਵੇਖਣ ਲਈ ਵੰਗਾਰਿਆਂ ਤਾਂ ਉਹ ਵੀ ਉਸ ਨੂੰ ਝੂਠਾ ਨਾ ਕਰ ਸਕਿਆ। ਪਰ ਪਾਦਰੀ ਧਾਰਮਿਕ ਕਥਨਾਂ ਦੇ ਉਲਟ ਗੱਲ ਕਰਨ ਨੂੰ ਉਹ ਕਿਸੇ ਵੀ ਕੀਮਤ ਤੇ ਹਜ਼ਮ ਨਹੀਂ ਸਨ ਕਰ ਸਕਦੇ, ਉਹਨਾਂ ਗੈਲੀਲੀਓ ਨੂੰ ਇਟਲੀ ਦੀ ਰਾਜਧਾਨੀ ਰੋਮ ਬੁਲਾਇਆ ਤੇ ਉਸ ਉੱਤੇ ਮੁਕੱਦਮਾ ਚਲਾਇਆ ਗਿਆ ਅਤੇ ਉਸਨੂੰ ਮਾਨਸਿਕ ਤਸੀਹੇ ਦਿੱਤੇ ਗਏ। 70 ਸਾਲਾ ਦੇ ਬਜ਼ੁਰਗ ਹੋ ਚੁੱਕੇ ਵਿਗਿਆਨੀ ਨੂੰ ਫੇਰ ਸੰਮਨ ਦਿੱਤੇ ਗਏ। ਅਧਿਕਾਰੀ ਉਸਨੂੰ ਮੁਆਫ ਕਰਨਾ ਚਾਹੁੰਦੇ ਸਨ ਬਸ਼ਰਤੇ ਕਿ ਉਹ ਆਪਣੀ ਖੋਜ ਨੂੰ ਗ਼ਲਤ ਹੋਣ ਬਾਰੇ ਬਿਆਨ ਦੇ ਦੇਵੇ। ਆਪਣੀ ਮੌਤ ਤੋਂ ਤਿੰਨ ਸਦੀਆਂ ਬਾਅਦ ਵੀ ਗੈਲੀਲੀਓ ਨੂੰ ਦੁਨੀਆਂ ਦੇ ਮਹਾਨ ਵਿਗਿਆਨੀਆਂ 'ਚੋਂ ਇਕ ਗਿਣਿਆ ਜਾਂਦਾ ਹੈ। ਸੰਦਾਂ ਦੀ ਘਾਟ ਦੇ ਬਾਵਜੂਦ ਉਸਨੇ ਤਜਰਬਿਆਂ ਰਾਹੀਂ ਪੁਰਾਣੀਆਂ ਮਿੱਥਾ ਤੇ ਭਰਮਾਂ ਨੂੰ ਗਲਤ ਸਿੱਧ ਕੀਤਾ। ਇਟਲੀ ਦਾ ਇਹ ਮਹਾਨ ਵਿਗਿਆਨੀ ਬਚਪਨ ਤੋਂ ਹੀ ਕੁਦਰਤ ਅਤੇ ਸਾਇੰਸ ਦੇ ਅਧਿਐਨ ਵਿਚ ਰਚਿਤ ਸੀ। ਇਸੇ ਲਈ ਉਹ ਕੁਦਰਤੀ ਘਟਨਾਕ੍ਰਮ ਨੂੰ ਵਿਗਿਆਨਿਕ ਨਜ਼ਰੀਏ ਤੋਂ ਵਾਚਦਾ ਸੀ। ਕਿਹਾ ਜਾਂਦਾ ਹੈ ਕਿ ਕਾਫੀ ਦਬਾਉਂ ਉਪਰੰਤ ਗੈਲੀਲੀਓ ਉੱਠਿਆ ਤੇ ਉਸਨੇ ਗਲਤੀ ਮੰਨੀ ਅਤੇ ਵਿਗਿਆਨਿਕ ਖੋਜ ਨੂੰ ਤਿਆਗ ਦੇਣ ਦਾ ਬਿਆਨ ਦਿੱਤਾ ਅਖੀਰ ਲਾਚਾਰ ਅਤੇ ਬਜ਼ੁਰਗ ਵਿਗਿਆਨੀ ਗੈਲੀਲੀਓ ਨੂੰ ਗੋਡੇ ਟੇਕ ਕੇ ਮਾਫੀ ਮੰਗਵਾਉਂਦਿਆਂ ਉਸ ਦੇ ਮੂੰਹੋ ਮਜਬੂਰਨ ਇਹ ਅਖਵਾਇਆ ਗਿਆ ਕਿ ਜੋ ਕੁਝ ਉਸਨੇ ਕਿਹਾ ਹੈ ਉਹ ਸਭ ਝੂਠ ਹੈ ਜੋ ਪਵਿੱਤਰ ਕਿਤਾਬਾਂ ਵਿਚ ਦਰਜ ਹੈ ਉਹੀ ਸੱਚ ਹੈ। ਪ੍ਰੰਤੂ ਉਸਦੇ ਅੰਦਰਲੇ ਨੇ ਲਾਹਨਤਾਂ ਪਾਈਆਂ ਤੇ ਉਹ ਪਛਤਾਵੇ ਨਾਲ ਭਰ ਗਿਆ। ਇਸ ਸਮੇਂ ਉਸਦੇ ਬੁੱਲ ਫਰਕ-ਫਰਕ ਕੇ ਕਹਿ ਰਹੇ ਸਨ ਕਿ ਧਾਰਮਿਕ ਪੁਸਤਕਾ ਵਿਚਲਾ ਸੱਚ-ਸੱਚ ਨਹੀਂ ਹੈ, ਜੋ ਮੈਂ ਕਿਹਾ ਉਹੀ ਸੱਚ ਹੈ ਉਸਨੇ ਧਰਤੀ ਵੱਲ ਵੇਖਿਆ ਤੇ ਥਿੜ੍ਹਕਦੀ ਹੋਈ ਆਵਾਜ਼ ਵਿਚ ਕਿਹਾ ਕਿ ਇਹ ਧਰਤੀ ਹੀ ਹੈ ਜੋ ਸੂਰਜ ਦੁਆਲੇ ਘੁੰਮਦੀ ਹੈ। ਇਸ ਨਾਬਰੀ ਬਦਲੇ ਉਸਨੂੰ ਜੇਲ੍ਹ ਵਿਚ ਸੁੱਟ ਦਿਤਾ ਗਿਆ। 1637 ਨੂੰ ਗੈਲੀਲੀਓ ਨੂੰ ਦਿਸਣੋਂ ਹਟ ਗਿਆ ਤੇ 8 ਜਨਵਰੀ 1642 ਨੂੰ ਉਹ ਲੋਕਾਂ ਨੂੰ ਦਿਸਣੋਂ ਹੱਟ ਗਿਆ। ਧਾਰਮਿਕ ਲੋਕਾਂ ਨੇ ਉਸਦਾ ਕੋਈ ਜਨਾਜ਼ਾ ਨਹੀਂ ਕੱਢਣ ਦਿੱਤਾ ਅਤੇ ਨਾ ਹੀ ਕੋਈ ਯਾਦਗਾਰ ਉਸਾਰਨ ਦਿੱਤੀ। ਅੱਜ ਗੈਲੀਲੀਓ ਦੀ ਗੱਲ ਨੂੰ ਸੱਚ ਮੰਨਿਆ ਜਾ ਚੁੱਕਿਆ ਹੈ ਤੇ ਇਸ ਸਚਾਈ ਸਦਕਾ ਹੀ ਉਹ ਜਿਉਂਦਾ ਜਾਗਦਾ ਜਾਪ ਰਿਹਾ ਹੈ। ਦੁਨੀਆਂ ਹਮੇਸ਼ਾਂ ਇਸ ਮਹਾਨ ਵਿਗਿਆਨੀ ਗ਼ਲੈਲੀ ਗੈਲੀਲੀਓ ਨੂੰ ਯਾਦ ਕਰਦੀ ਰਹੇਗੀ।

-ਨਰਿੰਦਰ ਸੰਘਾ

■

ਕੇਸ ਰਿਪੋਰਟ

# ਗੂੰਗਾ ਤੋਤਾ ਬੋਲ ਪਿਆ....

-ਰ. ਸਵਰਨ

ਤੋਤਾ 15 ਕੁ ਸਾਲ ਦਾ ਨੌਜਵਾਨ ਸੀ। ਉਹ ਚੁੱਪ-ਚਾਪ ਮੇਰੇ ਸਾਹਮਣੇ ਬੈਠਾ ਸੀ ਉਸਦੇ ਚਿਹਰੇ ਤੋਂ ਮਾਸੂਮੀਅਤ ਸਾਫ਼ ਝਲਕਦੀ ਸੀ। ਮਾਪਿਆਂ ਦਾ ਕਹਿਣਾ ਸੀ ਕਿ ਉਹ ਗੂੰਗਾ ਹੋ ਗਿਆ ਹੈ। ਉਸਦੇ ਮਾਤਾ-ਪਿਤਾ ਸਾਹਮਣੇ ਅਸੀਂ ਉਸਨੂੰ ਕੁਝ ਸਵਾਲ ਪੁੱਛੇ। ਉਸਨੇ ਆਪਣੇ ਗਲੇ ਨੂੰ ਹੱਥ ਲਗਾਉਂਦਿਆਂ ਬੋਲਣ ਤੋਂ ਅਸਮਰਥਤਾ ਪ੍ਰਗਟ ਕੀਤੀ। ਉਸਦੇ ਬਾਪ ਨੇ ਦੱਸਿਆ ਕਿ ਉਹ ਕੇਵਲ ਲਿਖ ਕੇ ਹੀ ਉੱਤਰ ਦੇ ਸਕਦਾ ਹੈ। ਅਸੀਂ ਉਸਨੂੰ ਕੁਝ ਸੁਆਲ ਪੁੱਛੇ ਤਾਂ ਉਸਨੇ ਲਿਖ ਕੇ ਦੱਸਿਆ, "ਮੈਥੋਂ ਬੋਲਿਆ ਨਹੀਂ ਜਾਂਦਾ, ਮੇਰੇ ਗਲੇ ਵਿੱਚ ਕੁਝ ਫਸ ਗਿਆ ਲਗਦਾ ਹੈ। ਮੈਂ ਬਹੁਤ ਦੁਖੀ ਹਾਂ।"

ਕੇਸ ਦੀ ਗੰਭੀਰਤਾ ਵੇਖਕੇ ਅਸੀਂ ਤੁਰੰਤ ਪੜਤਾਲ ਆਰੰਭ ਕੀਤੀ। ਅਸੀਂ ਉਸ ਲੜਕੇ ਦੇ ਬਾਪ ਨਾਲ ਵੱਖਰੇ ਰੂਪ 'ਚ ਗੱਲਬਾਤ ਚਲਾਈ। "ਕਾਕਾ ਜੀ, ਮੈਂ ਛੋਟਾ ਕਿਸਾਨ ਆਂ, ਕੁਲ ਮਿਲਾਕੇ ਅੱਠ ਏਕੜ ਪੈਲੀ ਐ ਮੇਰੇ ਕੋਲ। ਦੋ ਲੜਕੇ ਹੀ ਨੇ ਬੱਸ। ਵੱਡਾ ਸੁੱਖ ਨਾਲ ਬਾਲ-ਬੱਚਿਆਂ ਵਾਲਾ ਹੈ। ਇਹ ਜਿਹੜਾ ਬਿਮਾਰ ਐ, ਛੋਟਾ ਹੈ। ਅੱਠਵੀਂ ਜਮਾਤ ਪਾਸ ਕਰਨ ਤੋਂ ਬਾਅਦ ਹੀ ਇਹ ਮੰਜੇ ਤੇ ਪੈ ਗਿਆ। ਪਹਿਲਾਂ ਅਸੀਂ ਪਿੰਡ ਦੇ ਡਾਕਟਰਾਂ ਤੋਂ ਇਲਾਜ ਕਰਵਾਇਆ। ਫਿਰ ਸ਼ਹਿਰ ਲੈ ਆਏ। ਕਈ ਡਾਕਟਰ ਬਦਲੇ ਪਰ ਕਿਤੋਂ 'ਰਾਮ ਨੀਂ ਆਇਆ। ਹਾਰ ਕੇ ਮੈਡੀਕਲ ਚਲੇ ਗਏ। ਵੱਡੇ ਡਾਕਟਰ ਕਹਿੰਦੇ ਇਹਦੇ ਦਿਮਾਗ ਨੂੰ ਸੋਜ ਐ। ਇਲਾਜ ਚਲਦਾ ਰਿਹਾ ਪਰ ਫਰਕ ਫਿਰ ਵੀ ਨੀਂ ਪਿਆ। ਆਖਰ ਹਾਰ ਕੇ ਘਰਦਿਆਂ ਤੇ ਹੋਰ ਰਿਸ਼ਤੇਦਾਰਾਂ ਦੇ ਮਗਰ ਲੱਗ ਕੇ ਚੇਲਿਆਂ ਦੇ ਚੱਕਰ 'ਚ ਫਸ ਗਏ। ਸਾਰਾ ਘਰ ਲੁਟਾ ਲਿਆ, ਆੜ੍ਹਤੀਆਂ ਦਾ ਤੀਹ ਹਜ਼ਾਰ ਕਰਜ਼ਾ ਵੀ ਸਿਰ ਚੜ੍ਹਾ ਲਿਆ ਪਰ ਮੁੰਡਾ ਫਿਰ ਵੀ ਨੀਂ ਠੀਕ ਹੋਇਆ।" ਆਪਣੇ ਵੱਲੋਂ ਜਦ ਉਸਨੇ ਗੱਲ ਮੁਕਾਈ ਤਾਂ ਸਾਡੇ ਪੁੱਛਣ ਤੇ ਉਸਨੇ ਦੱਸਿਆ, "ਪਹਿਲਾਂ-ਪਹਿਲਾਂ ਇਹ ਮੰਜੇ ਤੇ ਪਿਆ ਰਹਿੰਦਾ ਸੀ, ਬੋਲਦਾ-ਚਲਦਾ ਘੱਟ ਸੀ। ਜਦ ਵੱਡੇ ਡਾਕਟਰ ਨੇ ਇਸ ਨੂੰ ਦਿਮਾਗੀ ਸੋਜ ਦੀ ਬਿਮਾਰੀ ਦੱਸੀ ਉਦੋਂ ਇਹ ਭਾਂਡੇ ਭੰਨਣ ਲੱਗ ਪਿਆ ਸੀ, ਗਾਲ੍ਹਾਂ-ਮੰਦਾ ਬੋਲਣ ਲੱਗਾ ਸੀ ਤੇ ਘਰੋਂ ਬਾਹਰ ਨੂੰ ਭੱਜਣ ਲੱਗ ਪਿਆ ਸੀ। ਚੇਲਿਆਂ ਦੇ ਇਲਾਜ ਨਾਲ ਤਾਂ ਇਹ ਬਿਲਕੁਲ ਹੀ ਰਹਿ ਗਿਆ। ਪੰਦਰਾਂ ਕੁ ਦਿਨ ਪਹਿਲਾਂ ਇਹ ਬੋਲਣੋਂ ਵੀ ਹਟ ਗਿਆ ਹੈ। ਖਾਂਦਾ ਪੀਂਦਾ ਤਾਂ ਬਹੁਤ ਘੱਟ ਹੈ। ਬੱਸ, ਆਪਣੀ ਮਾਂ ਨੂੰ ਇਸ਼ਾਰੇ ਨਾਲ ਹੀ ਗੱਲ ਸਮਝਾਉਂਦਾ ਹੈ।"

ਲੜਕੇ ਦੀ ਮਾਂ ਦੀ ਹਾਲਤ ਬਹੁਤ ਤਰਸਯੋਗ ਸੀ। ਉਹ ਆਪਣੇ ਪੁੱਤਰ ਦੀ ਵਿਗੜ ਰਹੀ ਹਾਲਤ ਤੋਂ ਦੁਖੀ ਸੀ। ਉਸਨੇ ਆਪਣੀ ਦੁੱਖ ਭਰੀ ਗਾਥਾ ਬਿਆਨ ਕਰਦਿਆਂ ਆਖਿਆ, "ਪੁੱਤਰਾ! ਕੀ ਦੱਸਾਂ, ਸਾਡਾ ਤਾਂ ਘਰ ਈ ਉਜੜ ਗਿਐ, ਮੇਰੇ ਛੋਟੇ ਪੁੱਤ ਨੂੰ ਪਤਾ ਨਹੀਂ ਕਿਹੜੇ ਚੰਦਰੇ ਦੀ ਨਜ਼ਰ ਲੱਗ ਗਈ ਐ। ਚੰਗਾ ਭਲਾ ਸਕੂਲ ਪੜ੍ਹਦਾ ਹੁੰਦਾ ਸੀ, ਪਤਾ ਨ੍ਹੀ ਕੀ ਹੋਇਆ, ਪੜ੍ਹਨੋਂ ਹਟ ਗਿਆ ਤੇ ਮੰਜੇ ਤੇ ਪੈ ਗਿਆ।' ਲਾਜ ਕਰਾਉਣ ਲਈ ਅਸੀਂ ਕੋਈ ਕਸਰ ਬਾਕੀ ਨੀਂ ਛੱਡੀ। ਹੁਣ ਇਹਦੀ ਹਾਲਤ ਥੋਡੇ ਸਾਹਮਦੇ ਐ। ਸਾਡੇ ਤਾਂ ਕੁਸ਼ ਵੀ ਸਮਝ 'ਚ ਨਹੀਂ ਆਉਂਦਾ। ਹੁਣ ਤੇ ਥੋਡੇ ਤੇ ਹੀ ਆਸ ਬਾਕੀ ਐ।" ਅਸੀਂ ਮਾਤਾ ਨੂੰ ਵਿਸ਼ਵਾਸ ਦਿਵਾਇਆ ਕਿ ਲੜਕੇ ਨੂੰ ਠੀਕ ਕਰਨ ਦੀ ਪੂਰੀ ਕੋਸ਼ਿਸ਼ ਕਰਾਂਗੇ। ਸਾਨੂੰ ਤੁਹਾਡੇ ਸਹਿਯੋਗ ਤੇ ਸਹੀ ਜਾਣਕਾਰੀ ਦੀ ਲੋੜ ਹੈ। ਸਾਡੇ ਪੁੱਛਣ ਤੇ ਮਾਤਾ ਨੇ ਦੱਸਿਆ ਕਿ ਤੋਤਾ ਹੋਰ ਪੜ੍ਹਨਾ ਚਾਹੁੰਦਾ ਸੀ, ਉਸਨੂੰ ਘਰ ਦੀਆਂ ਮਜਬੂਰੀਆਂ ਕਾਰਣ ਸਕੂਲੋਂ ਹਟਾਇਆ ਗਿਆ। ਘਰ ਦੀ ਕਬੀਲਦਾਰੀ ਮਸਾਂ ਹੀ ਤੁਰਦੀ ਹੈ। ਮਾਤਾ ਆਪਣੇ ਵੱਡੇ ਪੁੱਤਰ ਤੇ ਨੂੰਹ ਦੇ ਵਤੀਰੇ ਤੋਂ ਵੀ ਨਿਰਾਸ਼ ਸੀ। ਉਸਨੇ ਦੱਸਿਆ ਕਿ ਵੱਡਾ ਪੁੱਤਰ ਆਪਣੀ ਪਤਨੀ ਮਗਰ ਲੱਗ ਕੇ ਘਰ ਤੋਂ ਵੱਖ ਹੋਣ ਲਈ ਜ਼ੋਰ ਪਾਉਂਦਾ ਹੈ। ਪਰ ਸਾਨੂੰ ਪਤਾ ਹੈ ਚਾਰ ਏਕੜ ਪੈਲੀ ਨਾਲ ਉਹ ਕੀ ਕੀ ਕਰੂ, ਉੱਤੋਂ ਆੜ੍ਹਤੀਏ ਦਾ ਕਰਜ਼ਾ ਵੱਖਰਾ ਹੈ। ਇਨ੍ਹਾਂ ਦੋਹਾਂ ਨੇ ਤੋਤੇ ਨੂੰ ਬਿਮਾਰ ਕੀਤਾ ਹੈ। ਚੰਦਰੇ ਨੂੰ ਆਪਣੇ ਛੋਟੇ ਭਰਾ ਦਾ ਭੋਰਾ ਚਾਅ ਨਹੀਂ ਆਉਂਦਾ ਉਹਦੀ ਮੇਮ ਵੀ ਸਿੱਧੇ ਮੂੰਹ ਗੱਲ ਨੀਂ ਕਰਦੀ। ਜਦੋਂ ਤੋਤਾ ਸਕੂਲ ਪੜ੍ਹਦਾ ਹੁੰਦਾ ਸੀ ਉਦੋਂ ਉਹ ਪਹਿਲਾਂ ਖੇਤ ਦਾ ਕੰਮ ਕਰਦਾ ਹੁੰਦਾ ਸੀ। ਫਿਰ ਸਕੂਲ ਦਾ। ਪੁੱਤ ਅਸੀਂ ਤਾਂ ਘਰ ਦੇ ਇਸ ਖਲਜਗਣ ਤੋਂ ਪਹਿਲਾਂ ਹੀ ਦੁਖੀ ਸਾਂ, ਉਪਰੋਂ ਤੋਤਾ ਮੰਜੇ ਤੇ ਪੈ ਗਿਐ। ਮਾਤਾ ਦੀ ਇਸ ਜਾਣਕਾਰੀ ਤੋਂ ਗੱਲ ਕਾਫੀ ਸਪੱਸ਼ਟ ਹੋ ਗਈ ਸੀ। ਅਸੀਂ ਤੋਤੇ ਨਾਲ ਗੱਲਬਾਤ ਕਰਨ ਲਈ ਉਸਨੂੰ ਵੱਖਰੇ ਕਮਰੇ 'ਚ ਬੁਲਾਇਆ। ਜਦ ਅਸੀਂ ਉਸਨੂੰ ਆਪਣੇ ਬਾਰੇ ਜਾਣਕਾਰੀ ਦੇਣ ਲਈ ਆਖਿਆ ਤਾਂ ਉਹ ਅੰਦਰੋਂ ਕਾਪੀ ਪੈੱਨ ਚੁੱਕ ਲਿਆਇਆ। ਉਸਨੇ ਇਸ਼ਾਰੇ ਨਾਲ ਸਮਝਾਇਆ ਕਿ ਸੁਆਲਾਂ ਦੇ ਉੱਤਰ ਕਾਪੀ ਉੱਪਰ ਲਿਖਕੇ ਦੇਵੇਗਾ ਕਿਉਂਕਿ ਉਹ ਬੋਲਣ ਤੋਂ ਅਸਮਰਣ ਹੈ। ਅਸੀਂ ਪੁੱਛਦੇ ਰਹੇ, ਉਹ ਕਾਪੀ ਤੇ ਲਿਖਕੇ ਉੱਤਰ ਦਿੰਦਾ ਰਿਹਾ।

ਤੇਰਾ ਨਾਂ ਕੀ ਹੈ?

ਤੋਤਾ ਸਿੰਘ

ਕਿੰਨੀਆਂ ਜਮਾਤਾਂ ਪਾਸ ਹੈ?

ਅੱਠ

ਤੂੰ ਪੜ੍ਹਨੋਂ ਆਪ ਹਟਿਆ ਹੈ?

ਨਹੀਂ ਹਟਾਇਆ ਗਿਆ ਹੈ।

ਤੇਰੇ ਭਰਾ ਭਰਜਾਈ ਤੈਨੂੰ ਚੰਗਾ ਸਮਝਦੇ ਹਨ?

ਬਿਲਕੁਲ ਨਹੀਂ?



ਤੁਹਾਡੇ ਘਰ ਦਾ ਗੁਜ਼ਾਰਾ ਕਿਵੇਂ ਹੁੰਦਾ ਹੈ?

ਬਹੁਤ ਮੁਸ਼ਕਲ ਨਾਲ।

ਤੈਨੂੰ ਕੀ ਦੁੱਖ ਤਕਲੀਫ਼ ਹੈ?

ਕਿਸੇ ਕੰਮ ਨੂੰ ਦਿਲ ਨਹੀਂ ਕਰਦਾ ਤੇ ਬੋਲਿਆ ਨਹੀਂ ਜਾਂਦਾ।

ਤੇਰਾ ਪੜ੍ਹਨ ਨੂੰ ਦਿਲ ਕਰਦਾ ਹੈ?

ਹਾਂ।

ਜੇ ਤੂੰ ਪੜ੍ਹਨ ਲੱਗ ਪਿਆ ਤਾਂ ਖੇਤ ਦਾ ਕੰਮ ਕੌਣ ਕਰੂ?

ਮੈਂ ਆਪੇ ਔਖਾ ਸੌਖਾ ਕਰੂੰ।

ਬੋਲ ਕੇ ਦੱਸਣ ਦਾ ਕੀ ਲਏਂਗਾ?

ਕੁਝ ਵੀ ਨਈਂ (ਥੋੜਾ ਹੱਸਕੇ ਉਸਨੇ ਲਿਖ ਕੇ ਦੱਸਿਆ)

ਅਸੀਂ ਉਸਨੂੰ ਕਾਪੀ ਬੰਦ ਕਰਨ ਲਈ ਆਖਿਆ ਤੇ ਪਿਆਰ ਨਾਲ ਸਮਝਾਇਆ ਕਿ ਸਾਨੂੰ ਸਾਫ਼ ਪਤਾ ਹੈ, ਤੈਨੂੰ ਕੋਈ ਬਿਮਾਰੀ ਨਹੀਂ ਹੈ। ਗੂੰਗਾ ਬਣ ਕੇ ਰਹਿਣਾ ਤੇਰੀ ਮਜ਼ਬੂਰੀ ਹੈ। ਅਸੀਂ ਤੇਰੀ ਸਾਰੀ ਹਾਲਤ ਸਮਝਦੇ ਹਾਂ ਜੇਕਰ ਤੂੰ ਸਾਡਾ ਸਹਿਯੋਗ ਕਰੇਂ, ਬੋਲਕੇ ਸਾਰੀ ਕਹਾਣੀ ਸਪੱਸ਼ਟ ਦੱਸੇ ਤਾਂ ਅਸੀਂ ਤੇਰੀ ਹਰ ਤਰ੍ਹਾਂ ਨਾਲ ਸਹਾਇਤਾ ਕਰਨ ਨੂੰ ਤਿਆਰ ਹਾਂ। ਆਪਣੀ ਗੱਲ ਸਿਰਫ ਆਪਣੇ ਦਰਮਿਆਨ ਹੀ ਰਹੇਗੀ। ਸਾਨੂੰ ਤੇਰੇ ਨਾਲ ਪੂਰੀ ਹਮਦਰਦੀ ਹੈ। ਸਾਡੀ ਗੱਲ ਸੁਣ ਕੇ ਤੋਤੇ ਨੇ ਇਕ ਟਕ ਸਾਡੇ ਵੱਲ ਗਹੁ ਨਾਲ ਵੇਖਿਆ। ਕਾਪੀ ਪੈੱਨ ਮੰਜੇ ਤੋਂ ਚੁੱਕੇ ਕੇ ਪੇਟੀ ਉੱਪਰ ਰੱਖਿਆ। ਉਸ ਨੇ ਉੱਠ ਕੇ ਕਮਰੇ ਦਾ ਬੂਹਾ ਬੰਦ ਕੀਤਾ ਤੇ ਮੁੜ ਸਾਡੇ ਕੋਲ ਆ ਕੇ ਬੈਠ ਗਿਆ। ਉਸਨੇ ਹੌਲੀ ਹੌਲੀ ਬੋਲਣਾ ਸ਼ੁਰੂ ਕੀਤਾ, 'ਜੇਕਰ ਥੋਨੂੰ ਮੇਰਾ ਏਨਾ ਖਿਆਲ ਹੈ ਤਾਂ ਮੈਂ ਵੀ ਸਾਰੀ ਕਹਾਣੀ ਸੱਚ ਦੱਸਦਾ ਹਾਂ। ਮੈਂ ਕੋਈ ਗੂੰਗਾ ਨਹੀਂ ਹਾਂ, ਮੈਨੂੰ ਅਜਿਹਾ ਬਣਨ ਲਈ ਮਜਬੂਰ ਕੀਤਾ ਗਿਆ ਹੈ। ਮੇਰਾ ਪੜ੍ਹਨ ਨੂੰ ਬਹੁਤ ਦਿਲ ਕਰਦਾ ਸੀ ਪਰ ਵੱਡੇ ਭਰਾ ਦੀ ਲਾਪਰਵਾਹੀ ਤੇ ਬਾਪੂ ਦੀ ਜ਼ਿਦ ਨੇ ਮੈਨੂੰ ਸਕੂਲੋਂ ਹਟਾ ਲਿਆ। ਖੇਤ ਦਾ ਕੰਮ ਤਾਂ ਮੈਂ ਪਹਿਲਾਂ ਵੀ ਕਰਦਾ ਸਾਂ। ਸਕੂਲੋਂ ਹਟਾ ਕੇ ਤਾਂ ਘਰਦਿਆਂ ਨੇ ਮੈਨੂੰ ਸੀਰੀ ਹੀ ਸਮਝ ਲਿਆ। ਵੱਡਾ ਭਰਾ ਤੋਰੇ ਫੇਰੇ ਉੱਪਰ ਤੇ ਮੈਂ ਖੇਤ। ਬਾਪੂ ਤੋਂ ਤਾਂ ਖੇਤ ਦਾ ਕੰਮ ਹੁੰਦਾ ਨੀਂ। ਘਰਦਿਆਂ ਨੂੰ ਨਾ ਮੇਰੀ ਰੋਟੀ ਪਾਣੀ ਦਾ ਖਿਆਲ ਤੇ ਨਾ ਹੀ ਲੀੜੇ ਕੱਪੜੇ ਦਾ। ਮੈਂ ਲਗਾਤਾਰ ਤਿੰਨ ਮਹੀਨੇ ਖੇਤ ਮਿੱਟੀ ਨਾਲ ਮਿੱਟੀ ਹੁੰਦਾ ਰਿਹਾ। ਮਾਂ ਬਥੇਰਾ ਕਲਪਦੀ ਸੀ ਪਰ ਘਰ 'ਚ ਉਸਦੀ ਸੁਣਦਾ ਹੀ ਕੌਣ ਹੈ? ਅਜੇ ਵੀ ਘਰ 'ਚ ਲੜਾਈ ਝਗੜਾ ਰਹਿੰਦਾ ਸੀ ਭਰਾ ਸਾਡੇ ਤੋਂ ਅੱਡ ਹੋਣ ਨੂੰ ਜ਼ੋਰ ਲਾਉਂਦਾ ਸੀ। ਬਾਪੂ ਅੱਡ ਕਰਨਾ ਨੀਂ ਸੀ ਚਾਹੁੰਦਾ। ਘਰ ਦੀ ਹਾਲਤ ਤਾਂ ਥੋਡੇ ਸਾਹਮਣੇ ਈ ਐ। ਭਰਾ ਅੱਡ ਹੋ ਕੇ ਐਸ਼ ਕਰਨੀ ਚਾਹੁੰਦਾ ਸੀ। ਇਹ ਲੜਾਈ ਸਾਡੇ ਉੱਪਰ ਆ ਪੈਂਦੀ ਸੀ। ਮੈਂ ਤੇ ਮਾਂ ਇਸ ਲੜਾਈ ਦਾ ਸ਼ਿਕਾਰ ਬਣਦੇ।" ਬਾਹਰ ਥੋੜਾ ਜਿਹਾ ਪੈਰਾਂ ਦਾ ਖੜਾਕ ਹੋਇਆ ਤਾਂ ਤੋਤਾ ਇਕਦਮ ਚੁੱਪ ਕਰ ਗਿਆ। ਉਸਦਾ ਵੱਡਾ ਭਰਾ ਸਾਡੇ ਲਈ ਚਾਹ ਲੈ ਕੇ ਆਇਆ ਸੀ।

ਅਸੀਂ ਚਾਹ ਪੀਣ ਲੱਗੇ। ਤੋਤਾ ਆਪਣੇ ਭਰਾ ਸਾਹਮਣੇ ਚੁੱਪ ਚਾਪ ਬੈਠਾ ਰਿਹਾ। ਚਾਹ ਪੀਤੀ ਤਾਂ ਉਸ ਭਰਾ ਚਲਾ ਗਿਆ। ਉਹ ਮੁੜ ਉੱਠਿਆ ਤੇ ਬੂਹਾ ਢੋ ਆਇਆ। ਉਸਨੇ ਅੱਗੇ ਦੱਸਣਾ ਸ਼ੁਰੂ ਕੀਤਾ, "ਚਲੋਂ ਇਸਤਰ੍ਹਾਂ ਔਖਾ-ਸੌਖਾ ਸਮਾਂ ਲੰਘ ਰਿਹਾ ਸੀ। ਪਰ ਉਸ ਦਿਨ ਤਾਂ ਹੱਦ ਈ ਹੋ ਗਈ ਜਦੋਂ ਭਰਜਾਈ ਨੇ ਸਾਰਿਆਂ ਸਾਹਮਣੇ ਇਹ ਆਖ ਦਿੱਤਾ, 'ਅਖੇ ਮੈਨੂੰ ਏਸ ਮੁੰਡੇ ਦੇ ਰੰਗ ਢੰਗ ਚੰਗੇ ਨੀਂ ਲਗਦੇ।' ਜਦ ਅਸੀਂ ਉਸਨੂੰ ਇਸ ਦਾ ਰਾਜ ਪੁੱਛਿਆ ਤਾਂ ਤੋਤੇ ਨੇ ਦੱਸਿਆ ਕਿ ਭਰਜਾਈ ਉਸਨੂੰ ਛੋਟੀ ਭੈਣ ਦਾ ਰਿਸ਼ਤਾ ਕਰਵਾਉਣਾ ਚਾਹੁੰਦੀ ਸੀ। ਪਰ ਮੈਂ ਇਹ ਆਖ ਕੇ ਕੋਰਾ ਜਵਾਬ ਦੇ ਦਿੱਤਾ ਸੀ ਕਿ ਮੈਂ ਪੜ੍ਹ ਲਿਖਕੇ, ਨੌਕਰੀ ਲਗ ਕੇ ਕਿਸੇ ਚੰਗੀ ਕੁੜੀ ਨਾਲ ਵਿਆਹ ਕਰਵਾਊਂ। ਇਸੇ ਜਿਦ ਵਿਚੋਂ ਹੀ ਭਰਜਾਈ ਨੇ ਭਰਾ ਤੇ ਬਾਪ ਨੂੰ ਆਖ ਕੇ ਮੈਨੂੰ ਪੜ੍ਹਨੋਂ ਹਟਾਇਆ। ਫਿਰ ਮੇਰੇ ਰੰਗ-ਢੰਗ ਤੇ ਸ਼ੱਕ ਕਰਕੇ ਮੈਨੂੰ ਬਾਪੂਤੋਂ ਮਾਰ ਪਵਾਈ। ਇਸ ਸਾਰੀ ਹਾਲਤ ਤੋਂ ਮੈਨੂੰ ਬਹੁਤ ਦੁੱਖ ਹੋਇਆ ਤੇ ਮੈਂ ਮੰਜਾ ਮੱਲ ਲਿਆ। ਬਾਪੂ ਨੇ ਮੇਰਾ ਇਲਾਜ ਕਰਵਾਇਆ ਪਰ ਮੇਰੇ ਦਿਲ ਦਾ ਦੁੱਖ ਕਿਸੇ ਨਾ ਪੁੱਛਿਆ। ਮੈਂ ਮੈਡੀਕਲ ਆਲੇ ਡਾਕਟਰ ਦੀ ਹੈਰਾਨ ਮੰਨ ਗਿਆ ਕਹਿੰਦਾ, ਇਹਦੇ ਦਿਮਾਗ ਨੂੰ ਅੰਦਰੋਂ ਸੋਜ਼ਿਸ਼ ਐ। ਕਈ ਵਾਰ ਮੇਰਾ ਤਾਂ ਦਿਲ ਕਰਦਾ ਸੀ ਕਿ ਬਾਪੂ ਨੂੰ ਆਖ ਦਿਆਂ ਮੈਨੂੰ ਕੋਈ ਬਿਮਾਰੀ ਨਹੀਂ, ਮੈਨੂੰ ਤਾਂ ਆਹ ਦੁੱਖ ਐ। ਪਰ ਫਿਰ ਮੈਨੂੰ ਬਾਪੂ ਤੇ ਗੁੱਸਾ ਆ ਜਾਂਦਾ। ਹੁਣ ਜਦ ਮੈਨੂੰ ਮੇਰੇ ਮਸਲੇ ਦਾ ਕੋਈ ਹੱਲ ਨਾ ਲੱਭਾ ਉਪਰੋਂ ਭਰਜਾਈ ਨੇ ਤਾਹਨੇ ਦੇਣੇ ਸ਼ੁਰੂ ਕਰ ਦਿੱਤੇ, 'ਅਖੇ ਮੈਂ ਵੇਖੂੰ ਹੁਣ ਜਦੋਂ ਹੀਰ ਵਿਆਹ ਕੇ ਲਿਆਵੇਗਾ।' ਸਭ ਕੁਝ ਵੇਖ ਕੇ ਮੈਂ ਬੋਲਣਾ ਬੰਦ ਕਰ ਦਿੱਤਾ। ਇਸ ਨਾਲ ਘਰ ਦਾ ਲੜਾਈ ਝਗੜਾ ਬੰਦ ਹੋ ਗਿਆ ਤੇ ਸਾਰਿਆਂ ਦਾ ਧਿਆਨ ਮੇਰੇ ਵੱਲ ਹੋ ਗਿਆ। ਸਾਡੇ ਵੱਲੋਂ ਉਸਦੇ ਮਸਲੇ ਦਾ ਹੱਲ ਪੁੱਛਣ ਤੇ ਤੋਤੇ ਨੇ ਆਖਿਆ, "ਪਿਛਲੀ ਸਾਰੀ ਗੱਲ ਛੱਡਕੇ, ਮੈਨੂੰ ਪੜ੍ਹਨ ਲਾ ਦੇਣ ਖੇਤ ਦਾ ਕੰਮ ਵੀ ਨਾਲ ਹੀ ਕਰਦਾ ਰਹੂੰਗਾ। ਬਾਕੀ ਇਹ ਤਾਂ ਆਪਣਾ ਵਾਅਦਾ ਹੈ ਈ ਕਿ ਸਾਰੀ ਗੱਲ ਆਪਣੇ ਦਰਮਿਆਨ ਹੀ ਰਹੇਗੀ।" ਪੜ੍ਹ ਲਿਖ ਕੇ ਜਦੋਂ ਮੈਂ ਪੈਰਾਂ ਤੇ ਖੜ ਗਿਆ, ਭਰਜਾਈ ਨਾਲ ਉਦੋਂ ਨਿਪਟ ਲਊਂ।" ਅਸੀਂ ਤੋਤੇ ਨੂੰ ਉਸ ਵੱਲੋਂ ਗੂੰਗਾ ਬਣਕੇ ਘਰਦਿਆਂ ਨੂੰ ਪ੍ਰੇਸ਼ਾਨ ਕਰਨ ਦੀ ਗਲਤੀ ਦਾ ਅਹਿਸਾਸ ਕਰਵਾਇਆ ਤੇ ਅਗੇ ਤੋਂ ਅਜਿਹਾ ਨਾ ਕਰਨ ਦੀ ਹਦਾਇਤ ਕੀਤੀ। ਤੋਤੇ ਦੇ ਮਾਂ ਬਾਪ ਉਸ ਦੇ ਬੋਲਣ ਬਾਰੇ ਸੁਣਕੇ ਬਹੁਤ ਖੁਸ਼ ਹੋਏ। ਖੁਸ਼ੀ ਖੁਸ਼ੀ ਉਨ੍ਹਾਂ ਤੋਤੇ ਨੂੰ ਮੁੜ ਪੜ੍ਹਨੇ ਪਾਉਣ ਲਈ ਸਹਿਮਤੀ ਪ੍ਰਗਟਾਈ। ਤੋਤਾ ਵੀ ਖੁਸ਼ ਸੀ ਤੇ ਬਾਕੀ ਪਰਿਵਾਰ ਵੀ ਬਾਗੋ-ਬਾਗ। ਆਉਣ ਤੋਂ ਪਹਿਲਾਂ ਅਸੀਂ ਤੋਤੇ ਦੇ ਬਾਪ ਨਾਲ ਕੰਮ ਦੀ ਸਹੀ ਵੰਡ, ਹਰ ਮੈਂਬਰ ਨੂੰ ਬਣਦਾ ਪਿਆਰ/ਸਤਿਕਾਰ ਦੇਣ, ਹਰੇਕ ਦੀਆਂ ਲੋੜਾਂ ਪੂਰੀਆਂ ਕਰਨ ਬਾਰੇ ਵੀ ਵਿਚਾਰ ਕੀਤੀ। ਉਸਨੇ ਸਾਰੇ ਸੁਝਾਵਾਂ ਤੇ ਅਮਲ ਕੀਤਾ। ਇਸ ਘਟਨਾ ਤੋਂ ਇਕ ਸਾਲ ਬੀਤਣ ਬਾਅਦ ਪਰਿਵਾਰ ਵੱਲੋਂ ਠੰਡੀ ਹਵਾ ਆ ਰਹੀ ਹੈ।

## ਜਦੋਂ ਨਵਵਿਆਹੁਲਤਾ ਗੁੰਮ-ਸੁੰਮ ਹੋਣ ਲੱਗੀ

ਲਗਭਗ ਚਾਰ ਸਾਲ ਪਹਿਲਾਂ ਇਕ ਆਦਮੀ ਮੈਨੂੰ ਸਵੇਰੇ ਸਵੇਰੇ ਹੀ ਸਕੂਲ ਦੇ ਗੇਟ ਤੇ ਮਿਲਿਆ ਅਤੇ ਕਹਿਣ ਲੱਗਾ ਕਿ ਮਾਸਟਰ ਜੀ, ਤੁਹਾਡੇ ਨਾਲ ਇਕ ਗੱਲ ਕਰਨੀ ਹੈ। ਮੈਂ ਸੋਚਿਆ ਸ਼ਾਇਦ ਕਿਸੇ ਬੱਚੇ ਨੂੰ ਛੁੱਟੀ ਦਿਵਾਉਣੀ ਹੈ। ਮੈਂ ਕਿਹਾ ਕੁਝ ਸਮਾਂ ਠਹਿਰ ਸਕੂਲ ਲੱਗ ਜਾਣ ਤੇ ਮੈਂ ਤੁਹਾਨੂੰ ਮਿਲਾਂਗਾ। ਸਕੂਲ ਲੱਗ ਜਾਣ ਤੋਂ ਬਾਅਦ ਉਹੀ ਵਿਅਕਤੀ ਮੇਰੇ ਕੋਲ ਆ ਕੇ ਰੋਣ ਲੱਗ ਪਿਆ ਕਹਿਣ ਲੱਗਾ ਸਾਡਾ ਤਾਂ ਘਰ ਦਾ ਢਾਂਚਾ ਹੀ ਢਹਿ ਢੇਰੀ ਹੋ ਗਿਆ ਹੈ। ਮੈਂ ਉਸਨੂੰ ਹੌਂਸਲਾ ਦੇਂਦਿਆਂ, ਪੂਰੀ ਕਹਾਣੀ ਦੱਸਣ ਲਈ ਕਿਹਾ। ਉਸਨੇ ਆਪਣੇ ਘਰ ਦੀ ਪੂਰੀ ਕਹਾਣੀ ਮੈਨੂੰ ਦੱਸੀ। ਕਹਾਣੀ ਸੁਨਣ ਤੋਂ ਬਾਅਦ ਮੈਂ ਉਸਨੂੰ ਛੁੱਟੀ ਹੋਣ ਤੋਂ ਬਾਅਦ ਉਨ੍ਹਾਂ ਦੇ ਘਰ ਆਉਣ ਦਾ ਵਾਅਦਾ ਕੀਤਾ।

ਜਦ ਮੈਂ ਸਬੰਧਿਤ ਘਰ ਵਿਚ ਗਿਆ ਤਾਂ ਪਤਾ ਲੱਗਾ ਕਿ ਇਹ ਘਰ ਨਿਮਨ ਸ੍ਰੇਣੀ ਨਾਲ ਸਬੰਧ ਰੱਖਦਾ ਸੀ। ਘਰ ਦੇ ਮੁੱਖੀ ਦੇ ਦੱਸਣ ਅਨੁਸਾਰ ਇਨਾਂ ਦੇ ਮੁੰਡੇ ਦਾ ਦੋ ਮਹੀਨੇ ਪਹਿਲਾਂ ਵਿਆਹ ਹੋਇਆ ਸੀ, ਪਰ ਮਹੀਨੇ ਕੁ ਬਾਅਦ ਹੀ ਵਹੁਟੀ ਬੇਹੋਸ਼ ਹੋਣ ਲੱਗ ਪਈ ਸੀ। ਇਲਾਜ ਬਾਰੇ ਪੁੱਛਣ ਤੇ ਦੱਸਿਆ ਕਿ ਅਸੀਂ ਕਈ 'ਬਾਬਿਆਂ' ਤੋਂ ਇਸ ਦਾ ਇਲਾਜ ਕਰਵਾਇਆ। ਪਰ ਕਿਸੇ ਤੋਂ ਵੀ ਆਰਾਮ ਨਹੀਂ ਆਇਆ। ਇਹ ਪਿੰਡ ਫਗਵਾੜਾ ਦੇ ਬਿਲਕੁਲ ਨੇੜੇ ਹੀ ਹੈ। ਮੁਢਲੀ ਜਾਣਕਾਰੀ ਪ੍ਰਾਪਤ ਕਰਨ ਤੋਂ ਬਾਅਦ ਮੈਂ ਰੋਗੀ ਕੁੜੀ (ਵਹੁਟੀ) ਨਾਲ ਗਲਬਾਤ ਕੀਤੀ, ਉਸਨੇ ਆਪਣੀ ਦਰਦ ਕਹਾਣੀ ਬੜੇ ਦੁਖੀ ਮਨ ਨਾਲ ਸੁਣਾਈ। ਉਸ ਅਨੁਸਾਰ ਉਸ ਦਾ ਘਰ ਵਾਲਾ ਰਾਤ 10-10 ਵਜੇ ਸਾਉਣ ਆਉਂਦਾ ਹੈ। ਪਰ ਆਕੇ ਪਤਾ ਨਹੀਂ ਕਦੋਂ ਸੌਂ ਜਾਂਦਾਹੈ। ਮੈਂ ਕਿਹਾ ਕੀ ਉਹ ਤੁਹਾਨੂੰ ਬੁਲਾਉਂਦਾ ਨਹੀਂ ਹੈ ਤਾਂ ਉਸ ਨੇ ਕਿਹਾ ਕਿੱਤੇ ਕਿੱਤੇ ਬੁਲਾਉਂਦਾ ਹੈ। ਉਹ ਵੀ ਨਾਂ ਬੁਲਾਉਣ ਵਰਗਾ। ਪਰ ਇਸ ਦਿਨ ਉਸ ਦੇ ਘਰ ਵਾਲਾ ਘਰ ਨਹੀਂ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਕੱਲ੍ਹ ਨੂੰ ਉਸ ਨੂੰ ਮੇਰੇ ਕੋਲ ਘਰ ਭੇਜਣਾ।

ਘਰ ਆ ਕੇ ਮੈਂ ਸਾਰੇ ਮਸਲੇ ਤੇ ਗੰਭੀਰਤਾ ਨਾਲ ਵਿਚਾਰ ਕੀਤਾ ਕਿ ਇਸ ਮੁੰਡੇ ਦਾ ਹੋ ਸਕਦਾ ਹੈ ਕਿਸੇ ਹੋਰ ਕੁੜੀ ਨਾਲ ਚੱਕਰ ਹੋਵੇ ਜਾਂ ਉਹ ਇਸ ਕੁੜੀ ਨੂੰ ਪਸੰਦ ਹੀ ਨਾ ਕਰਦਾ ਹੋਵੇ। ਇੱਕ ਵਿਚਾਰ ਇਹ ਵੀ ਆ ਰਿਹਾ ਸੀ ਕਿ ਹੋ ਸਕਦਾ ਮੁੰਡੇ ਵਿਚ ਕੋਈ ਸੈਕਸ ਦੀ ਘਾਟ ਹੋਵੇ। ਪਰ ਫਿਰ ਵੀ ਇਸ ਸਾਰੇ ਕੁਝ ਬਾਰੇ ਸਿੱਟਾ ਉਸ ਮੁੰਡੇ ਨੂੰ ਮਿਲ ਕੇ ਕੱਢਿਆ ਜਾ ਸਕਦਾ ਸੀ। ਸੋ ਮੇਰੇ ਕਹਿਣ ਅਨੁਸਾਰ ਮੁੰਡਾ ਅਗਲੇ ਦਿਨ ਮੇਰੇ ਕੋਲ ਪਹੁੰਚ ਗਿਆ। ਮੈਂ ਉਸਨੂੰ ਵਿਸ਼ਵਾਸ ਵਿਚ ਲੈ ਕੇ ਹੌਲੀ ਹੌਲੀ ਪੁੱਛਿਆ ਕਿ ਤੂੰ ਆਪਣੀ ਘਰਵਾਲੀ ਨੂੰ ਪਸੰਦ ਨਹੀਂ ਕਰਦਾ? ਜਾਂ ਤੇਰਾ ਕਿਸੇ ਹੋਰ ਕੁੜੀ ਨਾਲ ਸਬੰਧ ਹੈ? ਤਾਂ ਮੁੰਡੇ ਨੇ ਕਿਹਾ ਨਹੀਂ ਇਹੋ ਜਿਹੀ ਕੋਈ ਗੱਲ ਨਹੀਂ ਹੈ। ਘਰ ਵਾਲੀ ਮੈਨੂੰ ਪਸੰਦ ਹੈ। ਮੈਂ ਕਿਹਾ ਫਿਰ ਤੂੰ ਦੇਰ ਨਾਲ ਉਸ ਦੇ ਕਮਰੇ ਵਿਚ ਸੌਣ ਕਿਉਂ ਜਾਂਦਾ ਹੈ? ਜਾਂ ਕੇ ਫਿਰ ਤੂੰ ਉਸ ਨੂੰ ਬੁਲਾਉਂਦਾ ਕਿਉਂ ਨਹੀਂ ਹੈ? ਤਾਂ ਉਸ ਨੇ ਕਿਹਾ ਕਿ ਮੈਨੂੰ ਡਰ ਹੈ ਕਿ ਕਿਤੇ ਬੱਚਾ ਹੀ ਨਾ ਜਾਵੇ। ਮੈਂ ਕਿਹਾ ਜੇਕਰ ਬੱਚੇ ਤੋਂ ਹੀ ਡਰਦਾ ਹੈ ਤਾਂ ਫਿਰ ਵਿਆਹ ਕਿਉਂ ਕਰਵਾਇਆ ਸੀ। ਬੱਚੇ ਨੂੰ ਰੋਕਣ ਦੇ ਤਾਂ ਹੋਰ ਵੀ ਕਈ ਸਾਧਨ ਹਨ। ਉਸ ਨੇ ਪੁੱਛਿਆ ਉਹ ਕਿਵੇ ਤਾਂ ਮੇਰੇ ਸਿਧੇ ਢੰਗ ਨਾਲ ਦੱਸਣ ਤੇ ਉਹ ਮੰਨ ਗਿਆ ਨਾਲ ਹੀ ਮੈਂ ਡਰ ਪਾ ਦਿੱਤਾ ਕਿ ਜੇਕਰ ਤੂੰ ਘਰ ਵਾਲੀ ਨੂੰ ਨਾ ਬੁਲਾਇਆ ਤਾਂ ਉਹ ਪਾਗਲ ਹੋ ਜਾਵੇਗੀ। ਇਸ ਗੱਲ ਤੋਂ ਉਹ ਬਹੁਤ ਘਬਰਾਇਆ ਅਤੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ।

ਮੇਰੇ ਕਹਿਣ ਅਨੁਸਾਰ ਮੁੰਡੇ ਨੇ ਆਪਣੀ ਘਰ ਵਾਲੀ ਨੂੰ ਬੁਲਾਉਣਾ ਸ਼ੁਰੂ ਕਰ ਦਿੱਤਾ ਤੇ ਘਰ ਵਾਲੀ ਬਿਲਕੁਲ ਠੀਕ ਰਹਿਣਾ ਲੱਗ ਪਈ। ਕੁਝ ਦਿਨਾਂ ਬਾਅਦ ਘਰ ਦਾ ਮੁੱਖੀ ਕਹਿਣ ਲੱਗਾ ਕਿ ਮਾਸਟਰ ਜੀ ਤੁਸੀਂ ਤਾਂ ਸਾਡੇ ਘਰ ਵਿਚ ਖੁਸ਼ੀਆਂ ਹੀ ਲਿਆ ਦਿੱਤੀਆਂ। ਹੁਣ 4 ਸਾਲ ਤੋਂ ਉਨ੍ਹਾਂ ਦੇ ਘਰ ਦੋ ਬੱਚੇ ਹਨ। ਸਾਰਾ ਪ੍ਰਵਾਰ ਬਿਲਕੁਲ ਰਿਸ਼ਟ ਪੁਸ਼ਟ ਹੈ। ਅਸਲ ਵਿਚ ਕਾਰਨ ਇਹ ਹੈ ਕਿ ਨੌਜਵਾਨ ਪੀੜੀ ਨੂੰ ਸੈਕਸ ਵਿਦਿਆ ਨਾ ਤਾਂ ਸਕੂਲਾਂ ਵਿਚ ਦਿੱਤੀ ਜਾਂਦੀ ਹੈ ਅਤੇ ਨਾ ਹੀ ਮਾਪੇ ਅਜਿਹਾ ਕਰਦੇ ਹਨ। ਜਿਸ ਕਰਕੇ ਇੰਨਾਂ ਨੌਜਵਾਨ ਜੋੜਿਆਂ ਦੇ ਵਿਆਹੁਤਾ ਜੀਵਨ ਵਿਚ ਸੈਕਸ ਪ੍ਰਤੀ ਗਲਤ ਫਹਿਮੀਆਂ ਪੈਦਾ ਹੋ ਜਾਂਦੀਆਂਹਨ। ਇਹ ਕੁੜੀ ਇਸ ਕਰਕੇ ਹੀ ਮਾਨਸਿਕ ਰੋਗੀ ਹੋ ਰਹੀ ਸੀ ਕਿ ਸ਼ਾਇਦ ਮੈਂ ਘਰ ਵਾਲੇ ਨੂੰ ਪਸੰਦ ਹੀ ਨਹੀਂ ਜਾਂ ਮੈਨੂੰ ਛਡ ਦੇਵੇਗਾ। ਕਿਉਂਕਿ ਕੁੜੀਆਂ ਦਾ ਸਾਡੇ ਸਮਾਜ ਵਿਚ ਸਥਾਨ ਬਹੁਤ ਨੀਵਾ ਹੈ।

-ਸੁਖਦੇਵ ਸਿੰਘ
ਫਗਵਾੜਾ

### ਸ਼ੋਕ ਸੁਨੇਹਾ

ਪਿੰਡ ਬਲੋਂਗੀ (ਰੋਪੜ) ਦੇ ਵਾਸੀ ਗੁਰਦਿਆਲ ਸਿੰਘ ਦੇ ਹੋਣਹਾਰ ਸਪੁੱਤਰ ਹਰਪ੍ਰੀਤ ਸਿੰਘ ਜਿਹੜੇ ਖਰੜ ਇਕਾਈ ਦੇ ਸਰਗਰਮ ਮੈਂਬਰ ਸਨ। ਉਹ 24 ਸਾਲ ਦੀ ਭਰ ਜਵਾਨੀ ਉਮਰ 'ਚ 12-10-98 ਨੂੰ ਸਦੀਵੀ ਵਿਛੋੜਾ ਦੇ ਗਏ। ਪਰਿਵਾਰ ਨੇ ਆਪਣੇ ਇਕਲੌਤੇ ਪੁੱਤਰ ਦੀਆਂ ਭਾਵਨਾਵਾਂ ਦਾ ਸਤਿਕਾਰ ਕਰਦੇ ਹੋਏ ਉਸ ਦੀਆਂ ਅੱਖਾਂ ਸਿਵਲ ਹਸਪਤਾਲ ਰਾਜਪੁਰਾ ਨੂੰ ਦਾਨ ਕਰ ਦਿੱਤੀਆਂ। ਅਦਾਰਾ ਦੁਖੀ ਪਰਿਵਾਰ ਦੇ ਗ਼ਮ 'ਚ ਸ਼ਰੀਕ ਹੁੰਦਾ ਹੋਇਆ, ਉਸਦੀ ਸਿਦਕ ਦਿਲੀ ਨੂੰ ਸਿਜਦਾ ਕਰਦਾ ਹੈ।

-ਅਦਾਰਾ ਤਰਕਸ਼ੀਲ





## ਜੀਵਨ ਦਾ ਆਦਰਸ਼ ਕੀ ਹੋਵੇ?

-ਰਾਮ ਸਵਰਨ ਸਿੰਘ

ਜ਼ਿੰਦਗੀ ਇਕ ਸੁਪਨਾ ਨਹੀ ਸੰਘਰਸ਼ ਹੈ। ਇਸਨੂੰ ਸਫਲਤਾ ਦੀ ਮੰਜ਼ਿਲ ਤੇ ਲਿਜਾਣ ਲਈ ਅਨੇਕਾ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਮੰਜ਼ਿਲ ਤੇ ਪਹੁੰਚਣ ਲਈ ਸਿਦਕ, ਲਗਨ, ਹੌਸਲੇ ਤੇ ਹਿੰਮਤ ਦੀ ਲੋੜ ਹੁੰਦੀ ਹੈ ਪਰ ਅੰਧ ਵਿਸ਼ਵਾਸਾਂ ਦੀ ਜਨਮ-ਭੂਮੀ ਵਾਲੇ ਸਾਡੇ ਸਮਾਜ ਵਿਚ ਬਹੁ ਗਿਣਤੀ ਲੋਕ ਜੀਵਨ ਵਿਚ ਸਫਲਤਾ ਲਈ ਕਿਸੇ ਅਦਿੱਖ ਸ਼ਕਤੀ ਦਾ ਸਹਾਰਾ ਤੱਕਦੇ ਹਨ। ਸਾਧਾਂ-ਸੰਤਾਂ ਦਾ ਆਸ਼ੀਰਵਾਦ ਲੈਂਦੇ ਹਨ। ਅਜਿਹੇ ਮਨੁੱਖ ਆਪਣੇ ਉਦਮ ਨਾਲ ਹਾਸਲ ਕੀਤੀ ਸਫਲਤਾ ਦਾ ਸਿਹਰਾ ਵੀ ਸਹਾਰਾ ਬਣੇ ਝੂਠੇ ਵਿਸ਼ਵਾਸ ਨੂੰ ਹੀ ਦੇ ਦਿੰਦੇ ਹਨ।

ਇਹ ਸਾਡੇ ਜੀਵਨ ਦਾ ਇਕ ਪਹਿਲੂ ਹੈ ਕਿਉਂਕਿ ਹਰੇਕ ਮਨੁੱਖ ਜੀਵਨ ਵਿਚ ਆਪਣੇ ਪੈਰਾਂ ਤੇ ਖੜ੍ਹਨਾ ਲੋਚਦਾ ਹੈ। ਸਫਲਤਾ ਨੂੰ ਆਪਣੇ ਵੱਸ 'ਚ ਕਰਨਾ ਚਾਹੁੰਦਾ ਹੈ। ਸਮੇਂ ਦੇ ਬਦਲਣ ਨਾਲ ਜਿਵੇਂ ਜਿਵੇਂ ਮਨੁੱਖ ਤੇ ਸੁਆਰਥ ਹਾਵੀ ਹੋ ਰਿਹਾ ਹੈ, ਜੀਵਨ ਪ੍ਰਤੀ ਉਸਦਾ ਨਜ਼ਰੀਆ ਬਦਲਣ ਲੱਗਾ ਹੈ ਉਹ ਜੀਵਨ ਦੀਆਂ ਰੰਗੀਨੀਆਂ ਨੂੰ ਮਾਨਣ ਲਈ ਨਿੱਜ ਨੂੰ ਪਹਿਲ ਦੇਣ ਲੱਗ ਪਿਆ ਹੈ। ਉਹ ਦੂਸਰਿਆਂ ਨਾਲੋਂ ਵਾਹ -ਵਾਸਤਾ ਘਟਾ ਕੇ ਜ਼ਿੰਦਗੀ ਨੂੰ ਹਸੀਨ ਬਣਾਉਣ ਦੇ ਭਰਮ ਦਾ ਸ਼ਿਕਾਰ ਹੋ ਗਿਆ ਹੈ। ਆਪਣੇ ਕੰਮ ਨਾਲ ਮਤਲਬ ਰੱਖਣਾ, ਸਿੱਧੇ-ਅਸਿੱਧੇ ਢੰਗਾਂ ਨਾਲ ਧਨ ਇਕੱਤਰ ਕਰਕੇ ਢੇਰ ਸਾਰੀਆਂ ਸਹੂਲਤਾਂ ਨੂੰ ਮਾਨਣਾ ਉਸਦੇ ਜੀਵਨ ਦਾ ਆਦਰਸ਼ ਹੋ ਗਿਆ ਹੈ। ਪੰਜਾਬੀ ਦੇ ਮਰਹੂਮ ਯੁੱਗ ਕਵੀ ਪਾਸ਼ ਨੇ ਇਸ ਵਰਤਾਰੇ ਨੂੰ 'ਸਭ ਤੋਂ ਖਤਰਨਾਕ' ਦਾ ਨਾਂ ਦਿੱਤਾ ਹੈ।

ਮਨੁੱਖ ਦੇ ਜੀਵਨ ਦਾ ਕੋਈ ਆਦਰਸ਼ ਹੋਣਾ ਲਾਜ਼ਮੀ ਹੈ। ਇਸ ਤੋਂ ਬਿਨਾ ਜ਼ਿੰਦਗੀ ਹਨੇਰੇ 'ਚ ਭਟਕਦੀ ਹੈ। ਜਿਹੜੇ ਮਨੁੱਖ ਸਫਲਤਾ ਲਈ ਕਿਸੇ ਸ਼ਕਤੀ ਦਾ ਸਹਾਰਾ ਲੋਚਦੇ ਹਨ ਉਹ ਜੀਵਨ ਭਰ ਇਸੇ ਅਗਿਆਨਤਾ ਦਾ ਸ਼ਿਕਾਰ ਰਹਿੰਦੇ ਹਨ। ਉਹ ਜ਼ਿੰਦਗੀ ਦੀਆਂ ਮਸ਼ਕਲਾਂ ਨੂੰ ਸਿੱਧੇ ਮੱਥੇ ਨਹੀਂ ਟੱਕਰ ਸਕਦੇ। ਉਹਨਾਂ ਵਿਚ ਰਸਤੇ ਵਿਚਲੇ ਕੰਡੇ ਕੁਚਲਣ ਦੀ ਸਮਰੱਥਾ ਨਹੀਂ ਹੁੰਦੀ। ਉਨ੍ਹਾਂ ਦੇ ਸੁਪਨੇ ਮਰ ਜਾਂਦੇ ਹਨ ਇਸ ਲਈ ਉਹ ਮਾੜੀਆਂ ਜਿਉਣ ਹਾਲਤਾਂ ਨੂੰ ਸਵੀਕਾਰ ਕਰਕੇ ਜ਼ਿੰਦਗੀ ਤੋਂ ਈਨ ਮੰਨ ਲੈਂਦੇ ਹਨ। ਅਜਿਹੇ ਲੋਕ ਧਰਮ ਦਾ ਸਹਾਰਾ ਲੈਂਦੇ ਹਨ। ਸਾਧਾਂ-ਸੰਤਾਂ ਦੀ ਸ਼ਰਨ ਵਿਚ ਜਾਂਦੇ ਹਨ। ਮੌਜੂਦਾ ਜੀਵਨ ਤੋਂ ਅੱਖਾਂ ਮੀਟ ਕੇ ਕਲਪਿਤ ਸਵਰਗ ਵਿਚ ਸੀਟ ਹਾਸਲ ਕਰਨ ਲਈ ਯਤਨ ਜੁਟਾਉਂਦੇ ਹਨ। ਕੀ ਇਸਨੂੰ ਜੀਵਨ ਦਾ ਸੱਚਾ-ਸੁੱਚਾ ਆਦਰਸ਼ ਮੰਨਿਆ ਜਾ ਸਕਦਾ ਹੈ? ਵਿਗਿਆਨਕ ਨਜ਼ਰੀਏ ਤੋਂ ਪਰਖਿਆਂ ਅਜਿਹੀ ਸੋਚ ਨੂੰ ਮੌਕਾਪ੍ਰਸਤੀ ਦਾ ਨਾਂ ਦਿੱਤਾ ਜਾ ਸਕਦਾ ਹੈ। ਜਦ ਮਨੁੱਖ ਆਪਣਾ ਨਿੱਜ ਸੁਆਰਨ ਲਈ ਅੰਧਵਿਸ਼ਵਾਸਾਂ ਦਾ ਸਹਾਰਾ ਲੈਂਦਾ ਹੈ ਤਾਂ ਉਹ ਰਸਤੇ ਤੋਂ ਭਟਕਿਆ ਹੁੰਦਾ ਹੈ। ਧਰਮ ਦੇ ਸ਼ਰਧਾਲੂਆਂ ਵਿਚੋਂ ਹੀ ਇਕ ਕਿਸਮ ਅਜਿਹੇ ਲੋਕਾਂ ਦੀ ਹੈ ਜਿਹੜੇ ਆਪਣੇ ਜੀਵਨ ਤੋਂ ਨਿਰਾਸ਼ ਹੋ ਕੇ ਇਸ ਆਸ ਨਾਲ ਸਾਧਾਂ ਦੀ ਸੇਵਾ ਵਿਚ ਜੁਟ ਜਾਂਦੇ ਹਨ ਕਿ ਸ਼ਾਇਦ ਅਗਲੇ ਜਨਮ ਵਿਚ ਹੀ ਸੁਖ ਮਿਲ ਸਕੇ। ਉਂਜ ਸਾਡੇ ਸਮਾਜ ਦੇ ਬਹੁਤੇ ਲੋਕਾਂ ਨੇ ਆਪਣੇ ਲਈ ਜਿਉਣ ਨੂੰ ਹੀ ਜੀਵਨ ਦਾ ਆਦਰਸ਼ ਮਿਥ ਲਿਆ ਹੈ। ਉਹ ਆਪਣੇ ਲਈ, ਆਪਣੇ ਬਾਲ-ਬੱਚਿਆ ਦੇ ਪਰਿਵਾਰ ਲਈ ਜਿਉਂਦੇ ਹਨ। ਸਿੱਧੇ ਅਸਿੱਧੇ ਢੰਗਾਂ ਨਾਲ ਧਨ ਇਕੱਤਰੀ ਕਰਕੇ ਸਾਰੀਆਂ ਸੁਖ ਸਹੂਲਤਾਂ ਹਾਸਲ ਕਰਦੇ ਹਨ ਸਮਾਜ ਨਾਲ ਉਹ ਕੋਈ ਬਹੁਤਾ ਸਰੋਕਾਰ ਨਹੀਂ ਰੱਖਦੇ। ਜੀਵਨ ਦੀਆਂ ਮੁਸ਼ਕਲਾਂ ਤੇ ਗਲਤ ਕਾਰਜਾਂ ਵਿਚੋਂ ਹਾਸਲ ਹੋਈ ਮਾਨਸਿਕ ਪ੍ਰੇਸ਼ਾਨੀ ਨੂੰ ਸ਼ਾਂਤ ਕਰਨ ਲਈ ਧਰਮ ਗੁਰੂਆਂ ਨੂੰ ਦਾਨ ਕਰਦੇ ਹਨ। ਬੇਈਮਾਨੀ, ਰਿਸ਼ਵਤਖੋਰੀ ਤੇ ਝੂਠ ਅਜਿਹੇ ਲੋਕਾਂ ਦਾ ਧਰਮ ਹੁੰਦਾ ਹੈ। ਕੀ ਅਜਿਹੀ ਪਹੁੰਚ ਨੂੰ ਜੀਵਨ ਦਾ ਸਹੀ ਆਦਰਸ਼ ਆਖਿਆ ਜਾ ਸਕਦਾ ਹੈ? ਠੀਕ ਹੈ, ਆਪਣੇ ਆਪ ਤੇ ਪਰਿਵਾਰ ਦੀ ਦੇਖ ਰੇਖ ਕਰਨਾ ਇਨਸਾਨ ਦੀ ਮੁਢਲੀ ਤੇ ਮੁੱਖ ਜ਼ਿੰਮੇਵਾਰੀ ਹੈ। ਪਰ ਕੀ ਸਮਾਜ ਪ੍ਰਤੀ ਉਸਦੀ ਕੋਈ ਜ਼ਿੰਮੇਵਾਰੀ ਨਹੀਂ? ਆਪਣੇ ਪਰਿਵਾਰ ਲਈ ਤਾਂ ਪਸ਼ੂ ਪੰਛੀ ਵੀ ਜਿਉਂਦੇ ਹਨ। ਸਮਾਜ ਨੂੰ ਰਹਿਣ ਯੋਗ ਬਣਾਉਣ, ਚੰਗੇ ਵਿਚਾਰਾਂ ਦੇ ਪਾਸਾਰ, ਕੁਰੀਤੀਆਂ ਦਾ ਵਿਰੋਧ ਕਰਨ ਤੇ ਨਰੋਈਆਂ ਕਦਰਾਂ ਕੀਮਤਾਂ ਦੀ ਸਥਾਪਨਾ ਕਰਨ ਲਈ ਇਨਸਾਨ ਦੇ ਅਨੇਕਾਂ ਫਰਜ਼ ਹਨ ਜਿਨ੍ਹਾਂ ਨੂੰ ਪੂਰੀ ਸੁਹਿਰਦਤਾ ਨਾਲ ਪੂਰਿਆਂ ਕਰਨਾ ਬਣਦਾ ਹੈ। ਫਿਰ ਅਜਿਹੇ ਫਰਜ਼ਾਂ ਨੂੰ ਅੱਖੋਂ ਪਰੋਖੇ ਕਰਕੇ ਆਪਣੇ ਨਿੱਜ ਨੂੰ ਪਹਿਲ ਦੇਣ ਵਾਲੀ ਪਹੁੰਚ ਨੂੰ ਜੀਵਨ ਦਾ ਸੱਚਾ ਸੁੱਚਾ ਆਦਰਸ਼ ਨਹੀਂ ਮੰਨਿਆ ਜਾ ਸਕਦਾ। ਪਾਸ਼ ਦਾ ਕਥਨ ਹੈ ਕਿ

'ਅਫਸੋਸ ਹੈ ਕਿ
ਸਦੀਆਂ ਬੀਤ ਗਈਆਂ ਹਨ
ਰੋਟੀ, ਕੰਮ ਤੇ ਸਿਵੇ
ਅਜੇ ਵੀ ਸਮਝਦੇ ਹੋਣੇ ਨੇ
ਕਿ ਅਸੀਂ ਇਹਨਾਂ ਖਾਤਿਰ ਹੀ ਹਾਂ।

ਅਸੀਂ ਰੋਟੀ ਖਾਣ, ਕੰਮ ਕਰਨ ਤੇ ਮਰਨ ਲਈ ਹੀ ਨਹੀਂ ਜਿਉਂਦੇ ਹਾਂ। ਅਸੀਂ ਸਮਾਜ ਲਈ ਵੀ ਕੁਝ ਕਰਨਾ ਹੈ। ਅਰਸਤੂ ਦੇ ਕਥਨ ਅਨੁਸਾਰ, 'ਮਨੁੱਖ ਇਕ ਸਮਾਜਿਕ ਪ੍ਰਾਣੀ ਹੈ, ਉਹ ਸਮਾਜ ਦੇ ਨਿਯਮਾਂ ਅਧੀਨ ਰਹਿ ਕੇ ਆਪਣਾ ਜੀਵਨ ਜਿਉਂਦਾ ਹੈ।' ਇਸ ਸਮਾਜ ਦਾ ਭਲਾ ਕਰਨ ਲਈ ਬਾਹਰੋਂ ਕਿਸੇ ਨੇ ਨਹੀਂ ਆਉਂਣਾ, ਸਾਨੂੰ ਹੀ ਹੀਲਾ ਕਰਨਾ ਪੈਣਾ ਹੈ। ਇਤਿਹਾਸ ਤੇ ਨਜ਼ਰ ਮਾਰਿਆਂ ਪਤਾ ਲੱਗਦਾ ਹੈ ਕਿ ਜਿਹੜੇ ਮਹਾਨ ਪੁਰਸ਼ਾਂ ਨੇ ਜਨਹਿਤ ਨੂੰ ਪਹਿਲ ਦਿੱਤੀ, ਆਪਣੇ ਜੀਵਨ ਨੂੰ ਸਮਾਜ ਦੇਸ਼ ਦੇ ਲੇਖੇ ਲਾਇਆ, ਉਹ ਸਦਾ ਲਈ ਅਮਰ ਹੋ ਗਏ। ਜੇਕਰ ਸ਼ਹੀਦ ਭਗਤ ਸਿੰਘ ਨੇ ਲੋਕਾਂ ਲਈ ਆਪਣੀ ਜਾਨ ਕੁਰਬਾਨ ਕੀਤੀ ਤਾਂ ਅੱਜ ਉਹ ਲੋਕਾਂ ਦੇ ਦਿਲਾਂ 'ਚ ਵਸਦਾ ਹੈ। ਨੌਜਵਾਨਾਂ ਲਈ ਇਨਕਲਾਬ ਦਾ ਚਿੰਨ੍ਹ ਹੈ। ਜੀਵਨ ਨੂੰ ਇਕ ਦਿਨ ਅਲਵਿਦਾ ਕਹਿਣਾ ਭਾਵ ਮੌਤ ਦਾ ਸ਼ਿਕਾਰ ਬਣਕੇ ਜਹਾਨ ਤੋਂ ਸਦਾ ਲਈ ਕੂਚ ਕਰਨਾ ਇਕ ਅੱਟਲ ਸਚਾਈ ਹੈ। ਵਿਗਿਆਨਕ ਨਜ਼ਰੀਏ ਤੋਂ ਪਰਖਿਆਂ ਸਵਰਗ ਨਰਕ ਮਹਿਜ ਇਕ ਕਲਪਨਾ ਹੈ। ਫਿਰ ਕਿਉਂ ਨਾ ਅਸੀਂ ਇਸ ਸਮਾਜ ਨੂੰ ਸਵਰਗ ਬਣਾਉਣ ਲਈ ਯਤਨਸ਼ੀਲ ਹੋਈਏ। ਇਹੋ ਹੀ ਜੀਵਨ ਦਾ ਸੱਚਾ-ਸੁੱਚਾ ਆਦਰਸ਼ ਹੈ। ਅਸੀਂ ਜਿੱਥੇ ਵੀ ਹਾਂ, ਜਿਵੇਂ ਵੀ ਹਾਂ, ਆਪਣੀ ਸਮਰੱਥਾ ਅਨੁਸਾਰ ਯਤਨ ਜੁਟਾਉਣੇ ਚਾਹੀਦੇ ਹਨ।

ਪਾਠ ਕ੍ਰਮ ਦਾ 'ਭਾਰਤੀਕਰਨ', ਰਾਸ਼ਟਰੀਕਰਨ' ਤੇ 'ਅਧਿਆਤਮੀਕਰਨ'

# ਸਿਖਿਆ ਨੂੰ ਮੂਲਵਾਦੀਆਂ ਤੋਂ ਬਚਾਓ

ਪਿਛਲੇ ਦਿਨੀਂ ਦਿੱਲੀ ਵਿਖੇ ਮਾਨਵੀ ਸ੍ਰੋਤ ਵਿਕਾਸ ਵਜ਼ਾਰਤ ਵਲੋਂ ਰਾਜਾਂ ਦੇ ਸਿਖਿਆ ਮੰਤਰੀਆਂ ਦੀ ਬੁਲਾਈ ਗਈ ਕਾਨਫਰੰਸ ਦੇ ਉਦਘਾਟਨੀ ਸ਼ੈਸ਼ਨ ਦੌਰਾਨ ਉੱਠੇ ਵਾਦ-ਵਿਵਾਦ ਨੇ ਮੁਲਕ ਭਰ ਦੇ ਬੁਧੀਜੀਵੀਆਂ ਤੇ ਸਿਖਿਆ ਸ਼ਾਸਤਰੀਆਂ ਦਾ ਧਿਆਨ ਖਿੱਚਿਆ ਹੈ। ਮਾਨਵੀ ਸ੍ਰੋਤ ਵਿਕਾਸ ਮੰਤਰੀ ਸ੍ਰੀ ਮੁਰਲੀ ਮਨੋਹਰ ਜੋਸ਼ੀ ਵਲੋਂ ਸਰਕਾਰੀ ਏਜੰਡੇ ਦੇ ਨਾਲ ਜੋ ਸਿਖਿਆ ਸੁਧਾਰ ਸੰਬੰਧੀ ਗੈਰ ਸਰਕਾਰੀ ਏਜੰਡਾ ਪੇਸ਼ ਕੀਤਾ ਗਿਆ ਸੀ, ਜੋ ਕਿ ਇਕ 'ਮਾਹਰਾਂ ਦੇ ਗਰੁੱਪ' ਵਲੋਂ ਤਿਆਰ ਕੀਤਾ ਗਿਆ ਸੀ ਭਾਵੇਂ ਉਹ ਵਿਰੋਧੀ ਤੇ ਕੁਝ ਸਰਕਾਰੀ ਪਾਰਟੀਆਂ ਦੇ ਵੀ ਰਾਜਾਂ ਦੇ ਸਿਖਿਆ ਮੰਤਰੀਆਂ ਵਲੋਂ ਵਿਰੋਧਤਾ ਕਾਰਨ ਵਾਪਸ ਲੈਣਾ ਪੈ ਗਿਆ ਹੈ ਪਰੰਤੂ ਉਸ ਏਜੰਡੇ ਨੂੰ ਡੂੰਘਾਈ ਨਾਲ ਘੋਖਣ ਦੀ ਜ਼ਰੂਰਤ ਹੈ ਕਿਉਂਕਿ ਉਸ ਏਜੰਡੇ ਨੂੰ ਭਾਜਪਾ ਤੇ ਮਾਨਵੀ ਸ੍ਰੋਤ ਵਿਕਾਸ ਵਜਾਰਤ ਦੀ ਥਾਪਣਾ ਤੇ ਮਾਨਤਾ ਮਿਲੀ ਹੋਈ ਸੀ ਅਤੇ ਉਸ ਦੀਆਂ ਅਰਥ ਸੰਭਾਵਨਾਵਾਂ ਵੀ ਡੂੰਘੀਆਂ ਹਨ। ਭਾਵੇਂ 'ਮਾਹਰਾਂ ਦੇ ਗਰੁੱਪ' ਵਲੋਂ ਪੇਸ਼ ਕੀਤੇ ਗਏ ਸਿਖਿਆ ਸੁਧਾਰਾਂ ਤੇ ਸਿਫਾਰਸ਼ਾਂ ਤੇ ਤਜਵੀਜਾਂ ਦਾ ਪੂਰਾ ਵੇਰਵਾ ਤਾਂ ਅਜੇ ਉਪਲਬਧ ਨਹੀਂ ਹੈ ਪਰ ਅਖਬਾਰਾਂ ਦੀਆਂ ਜੋ ਟਿੱਪਣੀਆਂ/ਸੁਰਖੀਆਂ ਰਾਹੀਂ ਬਾਹਰ ਆਇਆ ਹੈ ਉਸ ਦਾ ਸਾਰ ਤੱਤ ਇਹ ਹੈ ਕਿ ਭਾਰਤ ਭਰ ਅੰਦਰ ਸਕੂਲੀ ਪਾਠਕ੍ਰਮ ਨੂੰ ਇਸ ਤਰ੍ਹਾਂ ਸੋਧਿਆ ਜਾਣਾ ਚਾਹੀਦਾ ਹੈ ਕਿ ਇਸਦਾ 'ਭਾਰਤੀਕਰਨ (Indianisation), ਰਾਸ਼ਟਰੀਕਰਨ (Nationalisation) ਅਤੇ ਅਧਿਆਤਮੀਕਰਨ (Spirutalisation) ਹੋ ਸਕੇ।' ਇਸ ਸੇਧ 'ਚ ਉਨ੍ਹਾਂ ਨੇ ਭਾਰਤੀ ਵੇਦਾਂ ਤੇ ਉਪਨਿਸ਼ਦਾਂ ਨੂੰ ਸਕੂਲੀ ਪਾਠਕ੍ਰਮ ਵਿਚ ਸ਼ਾਮਲ ਕਰਨ ਲਈ ਸੁਝਾਅ ਦਿੱਤਾ ਹੈ। ਸੰਸਕ੍ਰਿਤ ਨੂੰ ਪਹਿਲੀ ਸ਼੍ਰੇਣੀ ਤੋਂ ਲਾਗੂ ਕਰਨ ਤੇ ਲੜਕੀਆਂ ਨੂੰ ਗ੍ਰਹਿ ਵਿਗਿਆਨ ਦਾ ਵਿਸ਼ਾ, ਉਨ੍ਹਾਂ ਦੀ ਸਰੀਰਕ ਤੇ ਮਨੋਵਿਗਿਆਨਕ ਲੋੜ ਅਨੁਸਾਰ ਮੁੱਢ ਤੋਂ ਹੀ ਲਾਜ਼ਮੀ ਵਿਸ਼ਾ ਪੜ੍ਹਾਏ ਜਾਣ ਦੀ ਤਜਵੀਜ਼ ਵੀ ਰੱਖੀ ਹੈ। ਕਾਨਫਰੰਸ ਦਾ ਆਰੰਭ ਵੀ ਸਰਸਵਤੀ ਵੰਦਨਾ ਨਾਲ ਕੀਤਾ ਗਿਆ ਜਿਸਦਾ ਪੰਜਾਬ ਸਮੇਤ ਕਈ ਰਾਜਾਂ ਦੇ ਸਿਖਿਆ ਮੰਤਰੀਆਂ ਨੇ ਵਿਸ਼ੇਸ਼ ਧਰਮ ਨਾਲ ਜੁੜੇ ਹੋਣ ਕਾਰਨ ਵਾਕ ਆਊਟ ਕਰਕੇ ਬਾਈਕਾਟ ਕੀਤਾ।

ਇਸ ਤੋਂ ਪਹਿਲਾਂ ਕਿ ਅਸੀਂ ਪਾਠਕ੍ਰਮ ਨੂੰ ਇਸ ਦਿਸ਼ਾ 'ਚ ਸੋਧੇ ਜਾਣ ਦੀਆਂ ਲੰਮੇ ਅਰਸੇ ਦੀਆਂ ਅਰਥ ਸੰਭਾਵਨਾਵਾਂ ਨੂੰ ਅੰਗੀਏ, ਪਹਿਲਾਂ ਮੌਜੂਦਾ ਹਾਕਮਾਂ ਦੀ ਸਿਖਿਆ/ਪਾਠਕ੍ਰਮ ਦੇ ਭਾਰਤੀਕਰਨ, ਰਾਸ਼ਟਰੀਕਰਨ ਤੇ ਅਧਿਆਤਮੀਕਰਨ ਬਾਰੇ ਐਲਾਨੀਆ ਸਮਝ ਤੇ ਧਾਰਨਾ ਦੀ ਘੋਖ ਕਰਨ ਦੀ ਲੋੜ ਹੈ। ਇਸ ਘੋਖ ਲਈ ਆਧਾਰ ਕਿਸ ਗੱਲ ਨੂੰ ਬਣਾਇਆ ਜਾਵੇ? ਇਕ ਤਾਂ ਰਾਜਸਥਾਨ ਤੇ ਉੱਤਰ ਪ੍ਰਦੇਸ਼ ਅੰਦਰ ਭਾਜਪਾ ਸਰਕਾਰਾਂ ਨੇ ਸਕੂਲੀ ਪਾਠਕ੍ਰਮ ਅੰਦਰ ਆਰ. ਐਸ. ਐਸ. ਦੇ ਸਿਧਾਂਤਕਾਰਾਂ ਦੀਆਂ ਲੇਖ ਰਚਨਾਵਾਂ ਸ਼ਾਮਲ ਕਰਕੇ ਅਤੇ ਕੇਂਦਰ ਦੀ ਇਤਿਹਾਸ ਲਿਖਣ ਸੰਬੰਧੀ ਕੌਂਸਲ ਦਾ ਪੁਨਰਗਠਨ ਕਰਕੇ ਉਸ ਅੰਦਰ ਆਰ. ਐਸ. ਐਸ. ਤੇ ਭਾਜਪਾ ਪੱਖੀ ਇਤਿਹਾਸਕਾਰ ਵਾੜਕੇ ਅਤੇ ਆਰ ਐਸ. ਐਸ. ਦੀ ਸਰਪ੍ਰਸਤੀ ਅਧੀਨ ਪੰਜਾਬ ਅੰਦਰ ਵੀ ਚਲ ਰਹੇ ਲਗਭਗ 150 ਸਰਵਹਿਤਕਾਰੀ ਸਕੂਲਾਂ ਦੇ ਪਾਠਕ੍ਰਮ ਅੰਦਰ ਬਾਬਰੀ ਮਸਜਿਦ ਨੂੰ ਢਾਹੁਣ ਵਾਲੇ ਕਾਰ ਸੇਵਕਾਂ ਦੀ ਮਹਿਮਾ ਗਾਉਂਦੇ ਪਾਠਕ ਸ਼ਾਮਲ ਕਰਕੇ ਅਮਲੀ ਤੌਰ ਤੇ ਅਜਿਹੀ ਪ੍ਰਕਿਰਿਆ ਸ਼ੁਰੂ ਕੀਤੀ ਹੈ। ਦੂਜਾ ਗੈਰ ਸਰਕਾਰੀ ਏਜੰਡਾ ਪੇਸ਼ ਕਰਨ ਵਾਲੇ ਮਾਹਰਾਂ ਦਾ ਪਿਛੋਕੜ, ਵਿਚਾਰਧਾਰਾ ਤੇ ਖੁਰਾ-ਖੋਜ ਆਧਾਰ ਬਣ ਸਕਦਾ ਹੈ। ਉਂਝ ਤਾਂ ਕੇਂਦਰ ਵਿਚ ਰਾਜ ਕਰਨ ਵਾਲੀ ਮੁੱਖ ਪਾਰਟੀ ਭਾਜਪਾ ਤੇ ਇਸ ਦੀ ਸਿਧਾਂਤਕ ਅਗਵਾਈ ਕਰਨ ਵਾਲੀ ਸੰਸਥਾ ਆਰ. ਐਸ. ਐਸ. ਦੀਆਂ ਲਿਖਤਾਂ ਤੇ ਆਗੂਆਂ ਦੀਆਂ ਤਕਰੀਰਾਂ ਤੋਂ ਵੀ ਸਪਸ਼ਟ ਹੈ ਕਿ ਇਹ ਭਾਰਤ ਨੂੰ ਵੱਖ ਵੱਖ ਧਰਮਾਂ, ਭਾਸ਼ਾਵਾਂ ਤੇ ਸਭਿਆਚਾਰਕ ਤੌਰ ਤੇ ਵੱਖ ਵੱਖ ਕੌਮੀਅਤਾਂ ਤੇ ਸੰਗਠਨ ਦੀ ਬਜਾਇ ਇਕੋ ਧਰਮ, ਕੌਮ, ਭਾਸ਼ਾ ਤੇ ਸਭਿਆਚਾਰ ਦੀ ਪ੍ਰਮੁੱਖਤ ਕਾਇਮ ਕਰਨਾ ਚਾਹੁੰਦੇ ਹਨ। ਉਹ ਪੁਰਾਤਨ ਤੇ ਮੱਧਯੁੱਗੀ ਭਾਰਤੀ ਸੰਸਕ੍ਰਿਤੀ ਤੇ ਜੀਵਨ ਸ਼ੈਲੀ ਅਪਣਾਉਣ ਨੂੰ 'ਭਾਰਤੀਕਰਨ' ਤੇ 'ਰਾਸ਼ਟਰੀਕਰਨ' ਦਾ ਨਾਂ ਦਿੰਦੇ ਹਨ। ਜਿਥੋਂ ਤੱਕ ਸਿਖਿਆ ਦੇ ਅਧਿਆਤਮੀਕਰਨ ਦਾ ਸੰਬੰਧ ਹੈ ਸਿਧਾਂਤਕ ਤੌਰ ਤੇ ਹਾਕਮ ਜਮਾਤਾਂ ਦੀਆਂ ਹੋਰ ਪਾਰਟੀਆਂ ਵੀ (ਕਾਂਗਰਸ, ਅਕਾਲੀ ਪਾਰਟੀ ਆਦਿ) ਸਮਾਜ ਅੰਦਰ ਨੈਤਿਕ ਕਦਰਾਂ ਕੀਮਤਾਂ ਦੀ ਆਈ ਗਿਰਾਵਟ ਨੂੰ, ਆਰਥਿਕ-ਸਮਾਜਿਕ ਢਾਂਚੇ ਅੰਦਰ ਆਏ ਨਿਘਾਰ ਨਾਲੋਂ ਤੋੜ ਕੇ, ਇਸ ਨੂੰ ਖਤਮ ਕਰਨ ਲਈ ਪਾਠਕ੍ਰਮ ਅੰਦਰ ਧਾਰਮਿਕ ਸਿਖਿਆ ਸ਼ਾਮਲ ਕਰਨ ਤੇ ਸਹਿਮਤ ਹਨ। ਜੇ ਮੱਤਭੇਦ ਜਾਂ ਵਖਰੇਵਾਂ ਹੈ ਤਾਂ ਇਸ ਗੱਲ 'ਤੇ ਹੈ ਕਿ ਕਿਸ ਧਰਮ ਦੀ ਸਿਖਿਆ ਸ਼ਾਮਲ ਕੀਤੀ ਜਾਵੇ। ਕੀ ਵੇਦਾਂ ਤੇ ਉਪਨਿਸ਼ਦਾਂ ਰਾਹੀਂ ਧਾਰਮਿਕ ਸਿਖਿਆ ਦਿਤੀ ਜਾਵੇ ਜਾਂ ਸਿਖ ਗੁਰੂਆਂ ਜਾਂ ਕਿਸੇ ਹੋਰ ਧਾਰਮਿਕ ਮੱਤ ਦੇ ਗ੍ਰੰਥਾਂ ਰਾਹੀਂ? 1986 ਦੀ ਨਵੀਂ ਸਿਖਿਆ ਨੀਤੀ, ਜੋ ਸਾਬਕਾ ਕਾਂਗਰਸੀ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਵੇਲੇ ਤਿਆਰ ਕੀਤੀ ਉਸ ਅੰਦਰ ਤੇ ਇਸ ਸਿਖਿਆ ਨੀਤੀ ਦੀ ਆਧਾਰ ਸ਼ਿਲਾ ਬਣਨ ਵਾਲੀਆਂ ਰੀਪੋਰਟਾਂ ਤੇ ਵਿਸ਼ਲੇਸ਼ਣਾਂ ਅੰਦਰ ਵੀ ਅਜਿਹੇ ਹੀ ਸੁਝਾਅ ਦਿੱਤੇ ਗਏ ਹਨ ਅਤੇ ਪਿਛਲੇ ਸਮੇਂ 'ਚ ਪੰਜਾਬ ਦੇ ਉਚੇਰੀ ਸਿਖਿਆ ਮੰਤਰੀ ਸ੍ਰੀ ਮਰਜੀਤ ਸਿੰਘ ਕਲਕੱਤਾ ਦਾ ਇਹ ਬਿਆਨ ਵੀ ਸਿਖਿਆ ਧਰਮ ਨਾਲੋਂ ਟੁੱਟੀ ਹੋਈ ਨਹੀਂ ਹੋਣੀ ਚਾਹੀਦੀ, ਨੈਤਿਕ ਕਦਰਾਂ ਕੀਮਤਾਂ ਧਾਰਮਿਕ ਸਿਖਿਆ ਰਾਹੀਂ ਹੀ ਪੈਦਾ ਹੋ ਸਕਦੀਆਂ ਹਨ, ਇਸੇ ਮੱਤ ਦੀ ਪੁਸ਼ਟੀ ਤੇ ਪਰੋੜਤਾ ਕਰਦਾ ਹੈ।

ਦੂਜੇ ਪਾਸੇ ਅਸੀਂ ਉਨ੍ਹਾਂ 'ਮਾਹਰਾਂ ਦੇ ਗਰੁੱਪ' ਵੱਲ ਨਜ਼ਰ ਮਾਰਦੇ ਹਾਂ ਜਿਨ੍ਹਾਂ ਨੇ ਇਹ ਸੁਝਾਅ ਦਿੱਤੇ ਹਨ ਤਾਂ ਉਨ੍ਹਾਂ ਵਿਚ ਇਕ ਉਭਰਵਾਂ ਨਾਂ ਸ੍ਰੀ ਕੀਰਤੀ ਜੋਸ਼ੀ ਦਾ ਹੈ ਜੋ ਇਸ ਸਮੇਂ 'ਧਰਮ ਹਿੰਦੂ ਜਾਂ ਕੌਮਾਂਤਰੀ ਕੇਂਦਰ' ਦੇ ਪ੍ਰਧਾਨ ਹਨ ਤੇ ਜਿਸਨੂੰ ਕੇਂਦਰ ਦੀ ਭਾਜਪਾ ਸਰਕਾਰ ਨੇ ਸ਼ਿਮਲਾ ਵਿਖੇ ਸਥਿਤ ਭਾਰਤੀ ਉੱਚ ਸਿਖਿਆ ਸੰਸਥਾ



ਦੀ 'ਗਵਰਨਿੰਗ' ਕੌਂਸਲ ਵਿਚ ਸ਼ਾਮਲ ਕੀਤਾ ਹੈ। ਇਸ 'ਮਾਹਰ' ਕੀਰਤੀ ਜੋਸ਼ੀ ਦਾ ਪਿਛੋਕੜ, ਵਿਚਾਰ ਧਾਰਾ ਤੇ ਖੁਰਾ ਖੋਜਿਆਂ ਸਹਿਜੇ ਹੀ ਕੇਂਦਰ ਦੀ ਭਾਜਪਾ ਸਰਕਾਰ ਦੇ ਪਾਠਕ੍ਰਮ ਦੇ 'ਭਾਰਤੀਕਰਨ', 'ਰਾਸ਼ਟਰੀਕਰਨ' ਤੇ 'ਅਧਿਆਤਮੀਕਰਨ' ਪਿਛੇ ਕੰਮ ਕਰਦੀਆਂ ਧਾਰਨਾਵਾਂ ਤੇ ਮੰਤਵ ਸਪਸ਼ਟ ਹੋ ਜਾਂਦੇ ਹਨ। ਇਹ 'ਮਾਹਰ' ਉਹੀ ਕੀਰਤੀ ਜੋਸ਼ੀ ਹੈ ਜਿਹੜਾ ਸਾਬਕਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਰਾਜ ਸਮੇਂ ਸਿਖਿਆ ਵਜਾਰਤ ਦਾ ਸਲਾਹਕਾਰ ਸੀ ਜਿਸਦੀ ਅਗਵਾਈ ਹੇਠ ਉਸ ਸਮੇਂ ਵੀ ਹੁਣ ਵਰਗੇ 'ਮਾਹਰਾਂ ਦੇ ਗਰੁੱਪ' ਵਰਗਾ ਇਕ 'ਵਰਕਿੰਗ ਗਰੁੱਪ' ਬਣਾਇਆ ਗਿਆ ਸੀ ਜਿਸ ਵਲੋਂ ਪੇਸ਼ ਕੀਤੀ ਗਈ 1983 ਦੀ ਇਕ ਰੀਪੋਰਟ ਹੀ 1985 ਦੇ ਚਟੋਪਾਧਿਆਏ ਕਮਿਸ਼ਨ ਦੀ ਅਤੇ 1986 ਦੀ ਨਵੀਂ ਸਿਖਿਆ ਨੀਤੀ ਦੀ ਆਧਾਰਸ਼ਿਲਾ ਬਣੀ ਸੀ। ਉਂਞ ਤਾਂ 1964-66 ਦੇ ਕੋਠਾਰੀ ਕਮਿਸ਼ਨ ਨੇ ਵੀ ਆਪਣੀ ਰੀਪੋਰਟ ਅੰਦਰ ਇਹ ਧਾਰਨਾ ਪੇਸ਼ ਕੀਤੀ ਸੀ ਕਿ ਨੈਤਿਕ ਕਦਰਾਂ ਕੀਮਤਾਂ ਦਾ ਸੰਚਾਰ ਧਰਮ ਬਿਨਾਂ ਸੰਭਵ ਨਹੀਂ ਤੇ ਇਸ ਲਈ ਧਾਰਮਿਕ ਸਿਖਿਆ ਦਾ ਸੁਝਾਅ ਪੇਸ਼ ਕੀਤਾ ਗਿਆ ਸੀ ਤੇ ਧਾਰਮਿਕ ਸਿਖਿਆ ਰਾਹੀਂ ਨੈਤਿਕ (Moral) ਤੇ ਅਧਿਆਤਮਕ (Spiritual) ਕਦਰਾਂ ਕੀਮਤਾਂ ਪੈਦਾ ਕਰਨ ਦੀ ਗੱਲ ਕਹੀ ਗਈ ਸੀ ਪਰੰਤੂ ਇਸ 'ਮਾਹਰ' ਕੀਰਤੀ ਜੋਸ਼ੀ ਵਾਲੇ 'ਗਰੁੱਪ' ਦੀ ਰੀਪੋਰਟ ਵਿਚ ਤਾਂ ਅਧਿਆਤਮਕ ਕਦਰਾਂ ਕੀਮਤਾਂ ਦਾ ਵੀ ਨਿਖੇੜਾ ਕੀਤਾ ਗਿਆ ਹੈ। ਅਧਿਆਤਮਕਤਾ (Spirituality) ਨੂੰ ਨੈਤਿਕਤਾ (Morality) ਨਾਲੋਂ ਉਚੇਰੀ ਤੇ ਉੱਤਮ ਅਵਸਥਾ ਦੱਸਿਆ ਗਿਆ ਹੈ। ਕੀਰਤੀ ਜੋਸ਼ੀ ਦੀ ਅਧਿਆਤਮਕਤਾ ਸਿਰਫ ਕਿਸੇ ਧਰਮ ਦੀ ਵਿਆਖਿਆ ਜਾਂ ਉਪਦੇਸ਼ਾਂ ਤਕ ਹੀ ਸੀਮਤ ਨਹੀਂ ਹੈ ਸਗੋਂ ਉਸ ਅਨੁਸਾਰ 'ਭਾਰਤੀਕਰਨ' ਨੀਤੀ ਧਰਮਨਿਰਪੇਖਤਾ ਦੇ ਅਰਥ ਇੰਨੇ ਮੋਕਲੇ ਹੋ ਜਾਂਦੇ ਹਨ ਕਿ ਉਸ ਅੰਦਰ ਭੂਤ-ਪ੍ਰੇਤ, ਵਿਦਿਆ, ਨਰਕ-ਸਵਰਗ ਅਕਾਸ਼ ਲੋਕ-ਪਤਾਲ ਲੋਕ, ਦੇਵੀ ਲੋਕ ਆਦਿ ਸਭ ਅੱਗ ਸੁਆਹ ਤੇ ਕੂੜ-ਕਬਾੜ ਸਮਾ ਜਾਂਦੇ ਹਨ। ਪਰ ਜਦੋਂ ਇਹ ਸੁਆਲ ਖੜ੍ਹਾ ਕੀਤਾ ਜਾਂਦਾ ਹੈ ਕਿ ਸਾਡੇ ਸੰਵਿਧਾਨ ਵਿਚ ਦਰਜ ਧਰਮਨਿਰਪੇਖਤਾ (Secularism) ਤੇ ਧਰਮ ਨਿਰਪੱਖ ਕਦਰਾਂ ਕੀਮਤਾਂ ਪ੍ਰਤੀ ਵਚਨ ਬੱਧਤਾ ਦੇ ਐਲਾਨ (ਜਿਵੇਂ ਕਿ ਸਾਡੇ ਪ੍ਰਧਾਨ ਮੰਤਰੀ ਵਾਜਪਾਈ ਨੇ ਰਾਜਾਂ ਦੀ ਸਿਖਿਆ ਮੰਤਰੀਆਂ ਦੀ ਕਾਨਫਰੰਸ ਵਿਚ ਕੀਤਾ ਹੈ) ਦੇ ਨਾਲ ਨਾਲ ਸਿਖਿਆ ਅੰਦਰ ਧਾਰਮਕ ਦਖਲਅੰਦਾਜ਼ੀ, ਪੁਰਾਤਨ ਭਾਰਤੀ ਰਵਾਇਤਾਂ ਦਾ ਸੁਮੇਲ ਤੇ ਕਿਸੇ ਇਕ ਧਰਮ ਦੀ ਪੁਗਤ ਕਿਵੇਂ ਚੱਲ ਸਕਦੀ ਹੈ ਤਾਂ ਕੀਰਤੀ ਜੋਸ਼ੀ ਆਪਣੀ ਰੀਪੋਰਟ ਵਿਚ ਅਧਿਆਤਮਕਤਾ ਤੇ ਧਰਮ ਨਿਰਪੇਖਤਾ ਦੇ ਇਸ ਨਵੇਂ ਸੁਮੇਲ ਦੀ ਵਾਜਬੀਅਤ ਜਚਾਉਣ ਲਈ ਧਰਮਨਿਰਪੇਖਤਾ ਦਾ 'ਭਾਰਤੀ ਕਰਨ' (Indianisation) ਕਰਕੇ ਨਵਾਂ ਸੰਕਲਪ ਪੇਸ਼ ਕਰਦਾ ਹੈ ਤੇ ਧਰਮ ਨਿਰਪੇਖਤਾ ਦੇ ਸਰਵਪ੍ਰਵਾਨਿਤ ਸੰਕਲਪ ਨੂੰ ਪੱਛਮੀ ਸੰਕਲਪ ਕਹਿਕੇ ਵਿਗਾੜ ਪੇਸ਼ ਕਰਦਾ ਹੈ। ਉਸ ਅਨੁਸਾਰ "ਧਰਮ ਨਿਰਪੇਖਤਾ ਦਾ ਭਾਰਤੀ ਸੰਕਲਪ ਪੱਛਮੀ ਸੰਕਲਪ ਨਾਲੋਂ ਬਿਲਕੁਲ ਵਖਰਾ ਹੈ। ਪੱਛਮੀ ਸੰਕਲਪ ਹਰ ਕਿਸਮ ਦੇ ਧਾਰਮਿਕ ਵਿਸ਼ਵਾਸ ਤੇ ਪੂਜਾ ਪਾਠ ਨੂੰ ਰੱਦ ਕਰਦਾ ਹੈ ਜਦ ਕਿ ਭਾਰਤੀ ਸੰਕਲਪ ਅਨੁਸਾਰ ਧਰਮ ਨਿਰਪੇਖਤਾ ਦਾ ਭਾਵ ਸਭਨਾਂ ਧਰਮਾਂ ਦੀ ਸਮਾਨਤਾ, ਸਤਿਕਾਰ ਤੇ ਸੁਰੱਖਿਆ ਹੈ।"

ਇਸ ਆੜ 'ਚ ਅਸਲ ਵਿਚ ਸਾਡੇ ਹਾਕਮ ਸਿਧਾਂਤਕ ਪੱਖੋਂ ਤਾਂ ਬਹੁ ਧਰਮਵਾਦ ਨੂੰ ਉਭਾਰ ਰਹੇ ਹਨ ਪਰੰਤੂ ਅਮਲੀ ਤੌਰ 'ਤੇ ਉਹ ਰਾਜ ਤੇ ਸਿਖਿਆ ਨੂੰ ਨਾ ਸਿਰਫ ਧਰਮ ਨਾਲੋਂ ਅਲਹਿਦਾ ਹੀ ਨਹੀਂ ਕਰ ਰਹੇ ਸਗੋਂ ਉਹ ਰਾਜ ਭਾਗ ਚਲਾਉਣ ਲਈ ਧਰਮ ਦੀ ਖੁੱਲ੍ਹੀ ਵਰਤੋਂ ਤੇ ਦਖਲ ਅੰਦਾਜੀ ਵੀ ਕਰਦੇ ਹਨ ਤੇ ਭਾਰਤੀਕਰਨ ਦੇ ਨਾਂ 'ਤੇ ਆਪਣੇ ਵਿਸ਼ੇਸ਼ ਧਰਮ ਦਾ ਖੁਲਾ ਪ੍ਰਚਾਰ ਕਰਦੇ ਹਨ ਜਿਵੇਂ ਕਿ ਰਾਜਾਂ ਦੀ ਕਾਨਫਰੰਸ ਦੌਰਾਨ ਪੇਸ਼ ਕੀਤੇ ਗਏ ਗੈਰ ਸਰਕਾਰੀ ਏਜੰਡੇ ਵਿਚ ਦਰਜ ਸੁਝਾਵਾਂ ਤੋਂ ਸਪਸ਼ਟ ਹੈ। ਇਉਂ ਉਹ ਹੋਰਨਾਂ ਧਰਮਾਂ ਨੂੰ ਮੰਨਣ ਵਾਲਿਆਂ ਅੰਦਰ ਵਿਰੋਧ ਭਾਵਨਾ ਖੜੀ ਕਰਦੇ ਹਨ ਤੇ ਧਾਰਮਿਕ ਮੂਲਵਾਦੀ ਲਹਿਰਾਂ ਨੂੰ ਜਨਮ ਦਿੰਦੇ ਹਨ ਤੇ ਪੱਠੇ ਪਾਉਂਦੇ ਹਨ। ਜਦ ਕਿ ਧਰਮ ਨਿਰਪੱਖ ਰਾਜ ਤੇ ਸਿੱਖਿਆ ਦੇ ਸਰਵਪ੍ਰਵਾਨਿਤ ਸੰਕਲਪ ਅਨੁਸਾਰ ਧਾਰਮਿਕ ਪੂਜਾ ਪਾਠ ਤੇ ਵਿਸ਼ਵਾਸ ਨਿਰੋਲ ਨਿਜੀ ਇੱਛਾ ਤੇ ਰੁਚੀ ਤਕ ਹੀ ਸੀਮਤ ਰਹਿਣਾ ਚਾਹੀਦਾ ਹੈ, ਜਨਤਕ ਜੀਵਨ ਅੰਦਰ ਇਸ ਦਾ ਦਖਲ ਨਹੀਂ ਹੋਣਾ ਚਾਹੀਦਾ। ਮੁਲਕ ਅੰਦਰ ਇਸ ਸਮੇਂ ਮੌਜੂਦ ਅੰਧਵਿਸ਼ਵਾਸ, ਦੇਵੀ ਪੂਜਾ, ਧਾਰਮਿਕ ਕੱਟੜਤਾ, ਜਾਤੀ-ਭਾਸ਼ਾਈ ਫਿਰਕੂ ਦੰਗਿਆਂ ਦੀ ਭਰਮਾਰ ਹਾਕਮਾਂ ਦੀ ਉਪਰੋਕਤ ਨੀਤੀ ਦੀ ਹੀ ਦੇਣ ਹੈ ਜਿਸ ਨੂੰ ਮੌਜੂਦਾ ਹਾਕਮ 'ਪਾਠਕ੍ਰਮਾਂ ਦੇ ਭਾਰਤੀਕਰਨ, ਰਾਸ਼ਟਰੀਕਰਨ ਤੇ ਅਧਿਆਤਮੀਕਰਨ' ਦੇ ਨਾਂ ਤੇ ਹੋਰ ਉਗਾਸਾ ਦੇਣਾ ਚਾਹੁੰਦੇ ਹਨ ਜਦ ਕਿ ਇਸ ਸਥਿਤੀ ਨੂੰ ਲੋਕਾਂ ਦੇ ਮਨਾਂ ਅੰਦਰ ਸਹੀ ਧਰਮਨਿਰਪੇਖਤਾ, ਵਿਗਿਆਨਕ ਤੇ ਤਰਕਸ਼ੀਲ ਵਿਚਾਰਧਾਰਾ ਭਰਕੇ ਹੀ ਬਦਲਿਆ ਜਾ ਸਕਦਾ ਹੈ।

ਮੌਜੂਦਾ ਹਾਕਮ 'ਭਾਰਤੀਕਰਨ', 'ਰਾਸ਼ਟਰੀਕਰਨ', 'ਅਧਿਆਤਮੀਕਰਨ' ਦੇ ਨਾਂ 'ਤੇ ਪੁਰਾਤਨ ਮੱਧ ਯੁਗੀ ਤੇ ਜਗੀਰੂ ਰਵਾਇਤਾਂ ਨੂੰ ਮੁੜ ਸਥਾਪਿਤ ਕਰਨਾ ਚਾਹੁੰਦੇ ਹਨ, ਪਾਠਕ੍ਰਮਾਂ ਵਿਚ ਭਾਰਤ ਦੇ ਪੁਰਾਤਨ ਇਤਿਹਾਸ ਨੂੰ ਤੇ ਭਾਰਤ ਦੀ ਆਜ਼ਾਦੀ ਦੀ ਲਹਿਰ ਨੂੰ ਕੌਮੀ ਵਿਰਸੇ (National Heritage) ਦੇ ਨਾਂ ਤੇ ਆਪਣੀ ਕੇਸਰੀ ਰਾਜਨੀਤੀ ਤੇ ਵਿਚਾਰਧਾਰਾ ਦੀ ਰੰਗਤ ਵਿਚ ਪੇਸ਼ ਕਰਨਾ ਚਾਹੁੰਦੇ ਹਨ। ਜਿਵੇਂ ਕਿ ਪਹਿਲਾਂ ਕਾਂਗਰਸੀ ਹਾਕਮਾਂ ਨੇ ਵੀ ਚਲਦੇ ਪਾਠਕ੍ਰਮਾਂ ਅੰਦਰ ਆਜ਼ਾਦੀ ਦੀ ਲਹਿਰ ਦੀ ਸਿਰਫ ਇਕੋ ਹੀ ਗਾਂਧੀਵਾਦੀ ਧਾਰਾ ਦੀ ਪ੍ਰਮੁੱਖਤਾ ਨੂੰ ਉਭਾਰਿਆ ਹੋਇਆ ਹੈ ਤੇ ਕਰਤਾਰ ਸਿੰਘ ਸਰਾਭਾ, ਭਗਤ ਸਿੰਘ ਹੁਰਾਂ ਦੀ ਵਿਰੋਧੀ ਇਨਕਲਾਬੀ ਧਾਰਾ ਨੂੰ ਛੁਟਿਆ ਕੇ ਪੇਸ਼ ਕੀਤਾ ਹੋਇਆ ਹੈ। ਉਨ੍ਹਾਂ ਨੂੰ ਇਕ ਵੱਖਰੀ ਵਿਰੋਧੀ ਧਾਰਾ ਵਜੋਂ ਪੇਸ਼ ਕਰਨ ਦੀ ਬਜਾਇ ਬੇਫਾਇਦਾ ਲੜਾਈ ਲੜ ਰਹੇ 'ਵਿਅਕਤੀ' ਤੇ 'ਗਰੁੱਪਾਂ' ਵਜੋਂ ਪੇਸ਼ ਕੀਤਾ ਹੋਇਆ ਹੈ। ਸਿਖਿਆ ਦੇ ਉਦੇਸ਼ਾਂ ਨੂੰ ਹਾਕਮ ਜਮਾਤਾਂ ਇਉਂ ਹੀ ਆਪਦੇ ਉਦੇਸ਼ਾਂ ਅਨੁਸਾਰ ਢਾਲਦੀਆਂ ਆਈਆਂ ਹਨ ਕਿਉਂਕਿ ਸਿਖਿਆ ਵੀ ਸਾਡੇ ਆਰਥਿਕ-ਸਮਾਜਿਕ ਢਾਂਚੇ ਦੇ ਉਸਾਰ ਦਾ ਹੀ ਇਕ ਅੰਗ ਹੈ। ਭਾਵੇਂ ਸਿਖਿਆ ਦੇ ਉਦੇਸ਼ ਤਾਂ ਕਲਿਆਣਕਾਰੀ ਆਰਥਿਕ ਸਮਾਜਿਕ ਢਾਂਚੇ ਦੇ ਉਸਰਣ ਨਾਲ ਹੀ ਕਲਿਆਣਕਾਰੀ ਹੋਣਗੇ ਪਰੰਤੂ ਮੌਜੂਦਾ ਦੌਰ 'ਚ ਸਿਖਿਆ ਨੂੰ ਨਾ ਸਿਰਫ ਇਸ ਮੂਲਵਾਦੀ ਹਮਲੇ ਤੋਂ ਬਚਾਉਣਾ ਬੇਹੱਦ ਜਰੂਰੀ ਹੈ ਸਗੋਂ ਇਸ ਨੂੰ ਜਮਹੂਰੀ, ਧਰਮ ਨਿਰਪੱਖ ਤੇ ਵਿਗਿਆਨਕ ਲੀਹਾਂ ਤੇ ਪਾਉਣ ਲਈ ਜ਼ੋਰਦਾਰ ਉਪਰਾਲਾ ਕਰਨ ਦੀ ਲੋੜ ਹੈ।

-ਯਸ਼ਪਾਲ

ਹੱਡਬੀਤੀ

## ਬਾਬਿਆਂ ਦਾ ਹਵਾਈ ਘੋੜਾ

ਇਹ ਗੱਲ ਅੱਜ ਤੋਂ ਦਸ ਸਾਲ ਪੁਰਾਣੀ ਹੈ ਜਦੋਂ ਮੈਂ ਆਸਤਿਕ ਹੁੰਦਾ ਸੀ। ਸਾਧਾਂ ਚੇਲਿਆ ਨੂੰ ਮੰਨਣਾ ਮੇਰਾ ਕੰਮ ਸੀ। ਸਾਡੇ ਪਿੰਡ ਇਕ ਕੁੜੀ ਵਿਚ ਬਾਬੇ ਆਉਂਦੇ ਸਨ। ਤੇ ਕੁੜੀ ਖੇਡਦੀ ਤੇ ਲੋਕ ਉਸਨੂੰ ਮੰਨਦੇ ਜੋ ਗੱਲ ਕੁੜੀ ਨੇ ਕਹਿ ਦੇਣੀ ਲੋਕ ਪੂਰੀ ਕਰਦੇ। ਇਕ ਵਾਰੀ ਉਸਨੇ ਆਖਿਆ ਕਿ ਇਥੇ ਹਵਾ ਵਿਚ ਬਾਬਿਆਂ ਦੇ ਘੋੜੇ ਆਉਂਦੇ ਹਨ ਪਰ ਉਹ ਭੁੱਖੇ ਮੁੜ ਜਾਂਦੇ ਹਨ। ਲੋਕਾਂ ਨੇ ਇਹਨਾਂ ਗੱਲ ਕਹਿਣ ਨਹੀਂ ਦਿੱਤੀ ਨਾਲ ਦੀ ਨਾਲ ਖੁੱਲਣੀ ਤੇ ਕਿੱਲੇ ਗੱਡ ਕੇ ਪੱਠੇ ਪਾ ਦਿੱਤੇ। ਜਦੋਂ ਲੋਕ ਸਵੇਰੇ ਗਏ ਤਾਂ ਉਸੇ ਤਰ੍ਹਾਂ ਬਾਬਿਆਂ ਦੇ ਘੋੜੇ ਆਏ ਪੱਠੇ ਖਾਧੇ, ਲਿੱਦ ਕੀਤੀ ਇਹ ਘਟਨਾ ਦੇਖ ਲੋਕ ਹੋਰ ਨਾਲ ਜੁੜ ਗਏ। ਉਹਨਾਂ ਦੇ ਤੋਰੀ ਫੁਲਕੋ ਦਾ ਕੰਮ ਬਹੁਤ ਸਮਾਂ ਚੱਲਦਾ ਰਿਹਾ। ਲੇਕਿਨ ਜਦੋਂ ਲੜਕੀ ਦੇ ਘਰ ਦੇ ਸ਼ਰਾਬ ਪੀਣ ਹੋਰ ਗਲਤ ਹਰਕਤਾਂ ਕਰਨ ਲੱਗ ਪਏ ਤਾਂ ਲੋਕ ਹੋਰ ਬਾਬਿਆਂ ਕੋਲ ਜਾਣ ਲੱਗ ਪਏ। ਤੇ ਇਹ ਗੱਲ ਇੱਕ ਕਹਾਣੀ ਬਣਕੇ ਰਹਿ ਗਈ। ਇਕ ਦਿਨ ਅਸੀਂ ਦੁਕਾਨ ਵਿਚ ਬੈਠੇ ਤਰਕਸ਼ੀਲ ਦੀ ਬਹਿਸ ਕਰ ਰਹੇ ਸਾਂ ਕਿ ਮੇਰੇ ਮਨ ਵਿਚ ਹਵਾਈ ਘੋੜਿਆ ਦੀ ਗੱਲ ਆ ਗਈ। ਮੈਂ ਡੈਡੀ ਨੂੰ ਪੁੱਛਿਆ ਕਿ ਉਹ ਮੱਟ ਵਾਲੇ ਬਾਬਿਆ ਦੇ ਦੋ ਘੋੜੇ ਆਉਂਦੇ ਸਨ ਉਹ ਕਿਵੇਂ ਆਉਂਦੇ ਸੀ ਤੇ ਉਹਨਾਂ ਦੀਆਂ ਪੈੜਾਂ, ਤੇ ਉਹਨਾਂ ਦੀ ਲਿੱਦ ਕਿਵੇਂ ਆਉਂਦੀ ਸੀ? ਡੈਡੀ ਜੀ ਦੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਹੀ ਇਕ ਸਿਆਣਾ ਆਦਮੀ ਬੋਲ ਪਿਆ, ਜੋ ਮੇਰੇ ਤਾਇਆ ਦੇ ਥਾਂ ਲੱਗਦਾ ਤੇ ਮਜ਼ਬੀ ਸਿੱਖ ਜਾਤ ਨਾਲ ਸੰਬੰਧਿਤ ਸੀ। ਮੈਨੂੰ ਕਹਿੰਦਾ ਸ਼ੇਰਾ ਗੱਲ ਢੱਕੀ ਰਹਿਣ ਦੇ ਹੁਣ ਕੀ ਫਾਇਦਾ ਪੋਤੜੇ ਫਰੋਲਣ ਦਾ ਗੱਲਾ ਹੋ ਗਈਆਂ ਹਵਾਗੀਆਂ। ਮੈਂ ਆਖਿਆ ਨਹੀਂ ਤਾਇਆ ਮੈਂ ਇਸ ਗੱਲ ਦਾ ਸਪੱਸ਼ਟੀਕਰਨ ਕਰਨੈ। ਚੰਗਾ ਫੇਰ ਸੁਣ, ਉਹ ਸਾਰਾ ਕੰਮ ਮੈਂ ਕਰਦਾ ਸੀ, ਸ਼ਾਮ ਦੇ ਟਾਈਮ ਜਦੋਂ ਲਿੱਦ ਦਾ ਗੱਟਾ ਜੋ ਰਾਹ ਵਿੱਚ ਖਲਿਆਰਦਾ ਸੀ ਇਹ ਸਾਰਾ ਕੰਮ ਥੋੜੇ ਸਮੇਂ ਵਿਚ ਹੀ ਹੋ ਜਾਂਦਾ ਸੀ ਪੈੜਾਂ ਜਦ ਖੱਚਰੇ ਨਾਲ ਲੈ ਜਾਂਦਾ ਆਪੇ ਹੋ ਜਾਂਦੀਆਂ ਸਨ। ਸਵੇਰੇ ਉੱਠਦਾ ਤਾਂ ਬਾਬਿਆ ਦਾ ਘੋੜਾ ਮੰਡੀ ਕਰਾਇਆ ਬਹਾਉਣ ਚਲਾ ਜਾਂਦਾ। ਤਾਏ ਦੇ ਲਫਜਾਂ ਨੇ ਮੈਨੂੰ ਹੋਰ ਵੀ ਨਾਸਤਿਕ ਬਣਾ ਦਿੱਤਾ।

ਕਰਮ ਸਿੰਘ ਬੁਰਜ ਗਿੱਲ

## ਨਵੀਂ ਰੌਸ਼ਨੀ

ਮੇਰੀ ਉਮਰ ਅਠਾਰਾਂ ਕੁ ਸਾਲ ਦੀ ਸੀ, ਜਦੋਂ ਅਸੀਂ ਮੇਰੇ ਵੱਡੇ ਵੀਰ ਬਚਿੱਤਰ ਸਿੰਘ ਨੂੰ ਦਿੱਲੀ ਵਿਆਹੁਣ ਗਏ। ਚਾਰ ਦਿਨਾਂ ਬਾਅਦ ਵਾਪਸ ਆਏ ਤਾਂ ਘਰ ਵਿਚ ਰਾਤ ਦੇ 12 ਵਜੇ ਤੱਕ ਗਿੱਧਾ ਪਾਇਆ, ਖੁਸ਼ੀਆਂ ਮਨਾਈਆਂ, ਗਿੱਧਾ ਪੂਰੇ ਜੋਬਨ ਤੇ ਸੀ ਹੱਥਾਂ ਦੀ ਤਾਲ ਅਤੇ ਅੱਡੀ ਦੇ ਜੋਰ ਨਾਲ ਧਰਤੀ ਤੇ ਧਮਕ ਪੈਂਦੀ ਸੀ, ਤਾਂ ਅਚਾਨਕ ਹੀ ਮੇਰੀ ਭਾਬੀ ਚੀਕਾਂ ਮਾਰਨ ਲੱਗ ਪਈ, ਉਹ ਸਾਹਮਣੇ ਬੰਦਾ ਖੜਾ, ਆਹ ਖੂੰਜੇ ਵਿਚ ਸਾਹਮਣੇ ਜਨਾਨੀ ਖੜੀ ਆ। ਚੀਕਾਂ ਦੀ ਆਵਾਜ ਹੋਰ ਉੱਚੀ ਹੋ ਗਈ। ਸਾਰੀ ਰਾਤ ਮੁਸੀਬਤ ਦੇ ਵਿਚ ਹੀ ਲੰਘ ਗਈ।

ਸਵੇਰੇ ਦਿਨ ਚੜ੍ਹਦੇ ਹੀ ਸਾਨੂੰ ਕਿਸੇ ਨੇ ਦਸਿਆ ਕਿ ਬਰਨਾਲੇ ਇਕ ਧੰਦੀਵਾਲ ਦਾ ਮਿਸਤਰੀ ਧਾਗਾ ਤਵੀਤ ਕਰਦਾ। ਬੱਸ ਉਸਦਾ ਨਾਉ ਸੁਣ ਕਿ ਹੀ ਭੂਤ ਪ੍ਰੇਤ ਭੱਜ ਜਾਂਦੇ ਨੇ। ਜਦੋਂ ਅਸੀਂ ਬਰਨਾਲੇ ਗਏ ਤਾਂ ਉਸਨੇ ਸ਼ਹੀਦ ਦੀ ਕਸਰ ਦੱਸੀ ਅਤੇ ਕਿਹਾ ਕਿ ਕਿਸੇ ਬਜ਼ੁਰਗ ਨੂੰ ਦੱਸਮੀਂ ਵਾਲੇ ਦਿਨ ਰੋਟੀ ਖੁਆ ਦੇਣੀ ਅਤੇ ਨਾਲ ਕੰਘਾ ਅਤੇ ਕੜਾ ਅਤੇ ਚਿੱਟੀ ਪੱਗ ਦੇ ਦੇਣੀ ਅਤੇ ਨਾਲ ਹੀ ਉਸ ਨੇ ਉੱਪਰ ਅਸਮਾਨ ਵੱਲ ਮੂੰਹ ਕਰ ਕੇ ਆਪਣੀਆਂ ਅੱਖਾਂ ਬੰਦ ਕੀਤੀਆਂ ਅਤੇ ਕਿਹਾ, "ਆਹ ਦੋ ਤਵੀਤ ਇਕ ਚਾਂਦੀ ਵਿਚ ਮੜ੍ਹਾਅ ਕਿ ਖੱਬੇ ਡੋਲੇ ਨਾਲ ਬੰਨ ਦੇਣਾ ਜਾਂ ਗਲ ਵਿਚ ਪਾ ਦੇਣਾ ਇਕ ਘੋਲ ਕਿ ਪਾਣੀ ਵਿਚ ਪਿਲਾ ਦੇਣਾ। ਜਾਵੋ ਫਾਇਦਾ ਹੋਵੇਗਾ, ਘਰ ਵਿਚ ਸ਼ਹੀਦ ਨਹੀਂ ਰਹੇਗਾ। ਉਚੀ ਆਵਾਜ਼ ਵਿਚ ਬੋਲਿਆ ਹੱਪ... ਹੱਪ...।

ਮੈਂ ਅਤੇ ਮੇਰੇ ਘਰ ਦੇ ਮੈਂਬਰਾਂ ਨੇ ਉਸ ਤਰ੍ਹਾਂ ਹੀ ਕੀਤਾ। ਕੁਝ ਹੀ ਦਿਨਾਂ ਵਿਚ ਮੇਰੀ ਭਾਬੀ ਠੀਕ ਹੋ ਗਈ। ਇਕ ਹਫਤਾ ਸਾਡੇ ਕੋਲ ਰਹੇ ਅਤੇ ਫਿਰ ਵਾਪਸ ਮੇਰੇ ਭਰਾ ਨਾਲ ਦਿੱਲੀ ਚਲੇ ਗਏ। ਕਿਉਂਕਿ ਮੇਰਾ ਭਾਈ ਪਹਿਲਾਂ ਹੀ ਦਿੱਲੀ ਕੰਮ ਕਰਦਾ ਸੀ। ਵੀਹ ਕੁ ਦਿਨਾਂ ਬਾਅਦ ਅਸੀਂ ਘਰ ਰੋਟੀ ਖਾ ਰਹੇ ਸੀ ਤਾਂ ਅਚਾਨਕ ਹੀ ਡਾਕੀਏ ਨੇ ਚਿੱਠੀ ਆ ਦਿੱਤੀ। ਜਿਸ ਵਿਚ ਲਿਖਿਆ ਸੀ, "ਜੀਤੋ ਫਿਰ ਚੀਕਾਂ ਮਾਰਨ ਲੱਗ ਪਈ, ਬਿੱਜਲੀ ਦੀਆਂ ਕਾਲੀਆਂ ਸੁੱਚਾਂ ਤੋਂ ਡਰਦੀ ਆ। ਅਤੇ ਕਹਿੰਦੀ ਹੈ ਉਹ ਸਾਹਮਣੇ ਖੜੀ ਆ... ਉਹ ਬੰਦਾ ਖੜਾ... ਬੱਸ ਫਿਰ ਕੀ ਸੀ ਘਰ ਦੇ ਮੈਂਬਰਾਂ ਨੇ ਅਤੇ ਮੈਂ ਬਰਨਾਲੇ ਜਾ ਕੇ ਉਸ ਸਿਆਣੇ ਨਾਲ ਗੱਲ ਕੀਤੀ ਕਿ ਜੀਤੋਂ ਪਹਿਲਾਂ ਵਾਂਗ ਹਰਕਤਾਂ ਕਰਦੀ ਹੈ। ਤਾਂ ਉਸਨੇ ਆਪਣੇ ਆਪ ਨੂੰ ਅੰਤਰ ਧਿਆਨ ਕੀਤਾ ਅਤੇ ਕਿਹਾ ਕਿ ਤਵੀਤ ਝੂਠਾ ਹੋ ਗਿਆ ਕਿਸੇ ਮੱਰਗ ਵਾਲੇ ਘਰ ਗਈ ਹੋਣੀ ਆ। ਆਹ ਇਕ ਤਵੀਤ ਹੋਰ ਲੈ ਜਾਵੋ ਤਵੀਤ ਤੇ ਦੋ ਫੂਕਾਂ ਮਾਰ ਦਿੱਤੀਆਂ। ਕੁਝ ਦਿਨ ਘਰ ਦੇ ਮੈਂਬਰਾਂ ਨੇ ਸੋਚਿਆ ਕਿ ਤਵੀਤ ਦਿੱਲੀ ਕੌਣ ਲੈ ਕਿ ਜਾਵੇ। ਅਖੀਰ ਬੇਬੇ ਜੀ ਨੇ ਮੇਰੀ ਡਿਓਟੀ ਲਾਈ ਮੈਂ ਤਿਆਰ ਹੋ ਗਿਆ। ਇਸ ਨੂੰ ਜੂਠੇ ਹੱਥ ਨਹੀਂ ਲਾਉਣੇ ਇਹ ਝੂਠਾ ਹੋ ਜਾਵੇਗਾ। ਰਸਤੇ ਵਿਚ ਤਵੀਤ ਦਾ ਧਿਆਨ ਰੱਖੀਂ, ਬੇਬੇ ਜੀ ਨੇ ਮੈਨੂੰ ਸਮਝਾਉਂਦੇ ਹੋਏ ਕਿਹਾ। ਠੰਡੀ ਠੰਡੀ ਹਵਾ ਚੱਲ ਰਹੀ ਸੀ।

ਉਸ ਤੋਂ ਬਾਅਦ ਘਰ ਵਿਚ ਮੈਂ ਤਵੀਤ ਖੋਲ ਕੇ ਵੇਖਿਆ ਉਸ ਵਿਚ ਨੌਂ ਡੱਬੀਆਂ ਪੈਨਸਲ ਨਾਲ ਵਾਹ ਕੇ ਇਕ ਤੋਂ ਨੌਂ ਤੱਕ ਗੁਰਮੁੱਖੀ ਦੇ ਅੰਕ ਲਿਖੇ ਸਨ। ਮੈਂ ਉਸ ਨੂੰ ਪਾੜ ਕੇ ਸੁੱਟ ਦਿੱਤਾ ਹੋਰ ਕਾਗਜ ਲੈ ਕੇ ਨੌਂ ਡਬੀਆ ਬਣਾ ਕੇ ਮੈਂ ਭੀ ਨੌਂ ਅੰਕ ਲਿਖ ਦਿੱਤੇ ਅਤੇ ਕਾਟੀਆਂ ਮਾਰ ਦਿੱਤੀਆਂ। ਮੇਰਾ ਛੋਟਾ ਭਾਈ ਮੇਜਰ ਸਿੰਘ ਭੀ ਕੋਲ ਹੀ ਸੀ। ਉਸ ਨੂੰ ਇਸ ਗੱਲ ਦਾ ਪਤਾ ਸੀ। ਤਵੀਤ ਮੈਂ ਦਿੱਲੀ ਆਪਣੀ ਭਾਬੀ ਜੀ ਨੂੰ ਦੇ ਦਿਤਾ ਜੋ ਮੈਂ ਆਪ ਹੀ ਤਿਆਰ ਕੀਤਾ ਸੀ। ਕੁਝ ਦਿਨਾਂ ਬਾਅਦ ਭਾਬੀ ਜੀ ਬਿਲਕੁਲ ਠੀਕ ਹੋ ਗਏ। ਮੈਂ ਆਪਣੇ ਭਾਈ ਕੋਲ ਉਥੇ ਹੀ ਲੱਕੜ ਦਾ ਕੰਮ ਸਿੱਖਣ ਲੱਗ ਪਿਆ। ਫਿਰ ਦੋ ਕੁ ਮਹੀਨੇ ਬਾਅਦ ਮੈਂ ਭਾਬੀ ਜੀ ਨੂੰ ਇਹ ਸਾਰੀ ਗੱਲ ਦੱਸੀ ਕਿ ਇਹ ਤਵੀਤ ਮੈਂ ਤਿਆਰ ਕੀਤਾ ਸੀ। ਤਾਂ ਭਾਬੀ ਜੀ ਹੈਰਾਨ ਸਨ.... ਅੱਜ 35 ਸਾਲ ਹੋ ਗਏ ਸਾਡਾ ਸਾਰਾ ਪ੍ਰੀਵਾਰ ਕਿਸੇ ਧਾਗੇ ਤਵੀਤ ਤੇ ਵਿਸ਼ਵਾਸ ਨਹੀਂ ਕਰਦਾ। ਇਕ ਅੰਧਵਿਸ਼ਵਾਸ ਦੇ ਹਨੇਰੇ ਵਿਚੋਂ ਨਿਕਲ ਕੇ ਇਕ ਨਵੀਂ ਵਿਗਿਆਨਕ ਰੌਸ਼ਨੀ ਵਿਚ ਆ ਗਿਆ।

-ਜਗਦੇਵ ਰਾਮਪੁਰਾ ਫੂਲ



ਲੋਕ ਕਥਾ

## ਇਨਸਾਨ ਬਣੋ

-ਵਿਜੈ ਬੰਬੇਲੀ

(ਬੁੱਲ੍ਹੇ ਸ਼ਾਹ, ਆਪਣੇ ਵੇਲੇ ਦੀਆਂ ਸਥਾਪਿਤ ਲੋਕ-ਵਿਰੋਧੀ ਕਦਰਾ-ਕੀਮਤਾ ਦਾ ਆਲੋਚਕ ਸੀ, ਚਾਹੇ ਇਹ ਉਸਦੇ ਧਰਮ ਦੇ ਅਨੁਆਈਆਂ ਵਲੋਂ ਹੀ ਕਿਉਂ ਨਾ ਹੋਣ। ਇਥੋਂ ਤੱਕ ਕਿ ਉਸਨੇ ਕੁਝ ਖਾਸ ਧਾਰਨਾਵਾਂ ਦੇ ਵਿਰੁੱਧ ਆਪਣੇ ਹੀ ਪਰਿਵਾਰ ਵਿਚ ਵੀ ਬਗਾਵਤ ਕਰ ਦਿਤੀ ਸੀ। ਇਸੇ ਕਰਕੇ ਮੁਕਾਬਲਤਨ ਇਕ ਲੋਕ ਪੱਖੀ ਅੱਡਰੇ ਨਿਯਮਾਂ ਵਾਲੀ ਸੰਸਥਾ ਦੇ ਸਿਰਜਕ ਵਜੋਂ ਜਾਣਿਆ ਜਾਂਦਾ ਹੈ ਉਹ ਅਤੇ ਸਿਰਫ ਇਸੇ ਕਰਕੇ ਹੀ ਇਸ ਲਿਖਤ ਰਾਹੀਂ ਕੁਝ ਸ਼ਬਦਾਂ ਨੂੰ ਉਕਰਨ ਦੀ ਕੋਸ਼ਿਸ਼ ਨੂੰ ਲੋਕ ਕਥਾ ਦਾ ਨਾ ਦਿੱਤਾ ਗਿਆ ਹੈ। -ਲੇਖਕ)

ਬੁਲ੍ਹਾ ਉਰਫ ਬੁਲ੍ਹੇ ਸ਼ਾਹ ਆਪਣੇ ਵੇਲੇ ਦਾ ਮਹਾਨ ਚਿੰਤਕ, ਉਸ ਵਕਤ ਦੇ ਕੱਟੜਪੰਥੀਆਂ ਦੇ ਮੁਕਾਬਲੇ, ਇਕ ਉਦਾਰਵਾਦੀ ਦੇ ਰੂਪ ਵਿਚ ਉਭਰਕੇ ਸਾਹਮਣੇ ਆ ਗਿਆ ਤਾਂ ਵੱਖ ਵੱਖ ਫਿਰਕਿਆਂ ਵਾਂਗ ਉਸਦੇ ਅਸੂਲਾਂ ਨੂੰ ਪ੍ਰਨਾਏ, ਕੁਝ ਅਨੁਆਈ ਉਸਦੇ ਵੀ ਬਣ ਗਏ। ਕਹਿੰਦੇ ਹਨ, ਕਿ ਇਕ ਵਾਰ ਜਦ ਰੋਜ਼ੇ ਨੇੜੇ ਆ ਗਏ ਤਾਂ ਚੇਲਿਆਂ ਨੇ ਪੁੱਛਿਆਂ, ਕਿ ਕੀ ਕਰਨਾ ਲੋੜੀਏ। ਬੁਲ੍ਹੇ ਨੇ ਦਲੀਲਾਂ ਨਾਲ ਸਮਝਾਇਆ ਕਿ ਰੋਜ਼ੇ ਰੱਖਣ ਦਾ ਕੋਈ ਫਾਇਦਾ ਨਹੀਂ।

ਅਤੇ ਭੋਜਨ! ਉਹਨੀ ਪੁਛਿਆਂ।

ਜ਼ਰੂਰ ਛਕਿਆਂ ਕਰਾਂਗੇ! ਬੁਲ੍ਹਾ ਬੋਲਿਆਂ।

ਫਿਰ ਝਗੜਾ ਹੋਊਂ! ਚੇਲਿਆਂ ਡਰ ਪ੍ਰਗਟਾਇਆ।

ਤਾਂ ਫਿਰ ਮੁਸਲਿਮ ਇਲਾਕਾ ਛੱਡ ਜਾਨੇ ਆ। ਸੈਰ ਦੀ ਸੈਰ ਅਤੇ ਵੱਖੋ ਵੱਖਰੇ ਇਲਕਿਆਂ ਦੀਆ ਅੱਡ ਅੱਡ ਗੱਲਾਂ ਦਾ ਅਧਿਐਨ। ਉਂਜ ਵੀ ਉਨੇ ਦਿਨ ਕੋਈ ਬਹੁਤੀ ਦੁਨੀਆਦਾਰੀ ਨਹੀਂ ਸੀ ਨਿਭਾਈ ਜਾਣੀ। ਡੂੰਘੀ ਵਿਚਾਰ ਚਰਚਾ ਕਰਨ ਉਪਰੰਤ, ਉਹਨੀ ਫੈਸਲਾ ਲੈ ਲਿਆ ਅਤੇ ਬੁਲ੍ਹੇ ਸਮੇਤ ਕੁਝ ਇਕ ਨੇ ਯਾਤਰਾ ਆਰੰਭ ਕਰ ਦਿੱਤੀ, ਰੋਜਿਆਂ ਦੀ ਪੂਰਬਲੀ ਸੰਧਿਆ।

ਤੁਰਦੇ-ਤੁਰਾਂਦੇ, ਭਰਮਣ ਕਰਦਿਆਂ ਦੂਰ ਕਿਤੇ ਜਦ ਸ਼ਾਮ ਪੈ ਗਈ ਤਾਂ ਉਹ ਇਕ ਸਰਾਂ ਵਿਚ ਠਹਿਰ ਗਏ। ਸਬੱਬੀ ਇਲਾਕੇ ਦਾ ਅਹਿਲਕਾਰ, ਜੋ ਮੁਸਲਮਾਨ ਸੀ, ਆਪਣੇ ਅਸਵਾਰਾ ਸਹਿਤ, ਉਸੇ ਸਰਾਂ ਵਿਚ ਰਾਤ ਕੱਟਣ ਲਈ ਆਣ ਪੁੱਜਾ। ਸ਼ਕਲੋ ਲੱਗਦੇ ਆਪਣੇ ਧਰਮ ਦੇ ਬੰਦਿਆਂ ਨੂੰ ਭੋਜਨ ਕਰਦਿਆਂ ਵੇਖਕੇ ਉਸਨੂੰ ਗੁੱਸਾ ਆ ਗਿਆ ਅਤੇ ਉਹ ਕੜਕ ਕੇ ਬੋਲਿਆ :

ਓਏ ਮੂਰਖੋ! ਲੱਗਦੇ ਹੋ ਤੁਸੀਂ ਸਭ ਦੇ ਸਭ ਮੁਸਲਮਾਨ, ਚੱਲ ਰਹੇ ਹਨ-ਰੋਜੇ ਅਤੇ ਤੁਸੀਂ ਛੱਕ ਰਹੇ ਹੋ ਪ੍ਰਸ਼ਾਦੇ। ਅੱਲਾ ਤਾਂ ਜਦ ਤੁਹਾਡੇ ਉੱਤੇ ਕਹਿਰ ਵਰਤਾਏਗਾ, ਦੇਖੀ ਜਾਊਗੀ; ਪਹਿਲਾਂ ਮੈਂ ਹੀ ਤੁਹਾਡੇ ਨਾਲ ਮਿਲਕੇ ਇਕ ਧਰਮੀ ਬੰਦੇ ਵਾਲੀ ਫ਼ਰਜ ਸਿਨਾਸੀ ਕਰ ਲਵਾਂ।

ਉਹ ਸਿਪਾਹੀਆਂ ਨੂੰ ਸਾਵਧਾਨ ਕਰਦਾ, ਕੜਕਿਆਂ! ਦਸੋਂ ਤੁਸੀਂ ਕੋਣ ਹੋ?

ਚਾਰੇ ਪਾਸੇ ਸੁੰਨ ਵਰਤ ਗਈ ਅਤੇ ਬੁਲ੍ਹੇ ਤੋਂ ਬਿਨਾਂ ਸੱਭ ਵਚਿਲਤ ਹੋ ਗਏ। ਕੁਝ ਜ਼ਿਆਦਾ ਡਰਿਆ ਸੋਚਿਆ, ਕਿ ਸ਼ਾਇਦ ਮੁਸਲਿਮ ਹੋਣ ਦਾ ਵਾਸਤਾ ਪਾਕੇ ਭਾਈਚਾਰੇ ਵਾਲੀ ਰਿਆਇਤ ਪ੍ਰਾਪਤ ਹੋ ਜਾਊ।

ਉਠਕੇ ਬੋਲੇ! ਜੀ ਅਸੀਂ ਮੁਸਲਮਾਨ ਆ। ਤੁਹਾਡੇ ਜੀ ਧਰਮ ਭਾਈ।

ਹੋ ਜਾਓ, ਫਿਰ ਇਕ ਪਾਸੇ! ਉਹ ਗੁੱਸੇ ਵਿਚ ਬੋਲਿਆ।

ਇਕ ਪਾਸੇ, ਉਹਨਾਂ ਦੇ ਹੁੰਦਿਆਂ ਹੀ, ਉਸ ਸਿਪਾਹੀਆਂ ਨੂੰ ਇਹ ਕਹਿੰਦਿਆਂ, ਕੁਟਾਪਾ ਚਾੜਨ ਦਾ ਹੁਕਮ ਦੇ ਦਿੱਤਾ ਕਿ ਮੁਸਲਿਮ ਹੁੰਦਿਆਂ ਵੀ, ਆਪਣੇ ਧਰਮ ਦੀ ਬੇਹੁਰਮਤੀ ਕਰਨ ਦਾ ਮਜਾ ਚਖਾਓ ਇਹਨਾਂ ਨੂੰ।

ਕੁਝ ਚੀਕ-ਚੀਹਾੜੇ ਤੋਂ ਬਾਅਦ, ਉਹ ਦੂਜਿਆਂ ਨੂੰ ਸੰਬੋਧਿਤ ਹੋਇਆ :

ਬਈ ਫਿਰ ਤੁਸੀਂ ਕੋਣ ਹੋ?

ਆਪਣੇ ਧਰਮ ਦੇ ਬੰਦੇ ਤੋਂ, ਆਪਣਿਆਂ ਦੀ ਹੀ ਹੋਈ ਕੁਟਮਾਰ ਵੇਖਕੇ, ਬੁਲ੍ਹੇ ਤੋਂ ਬਿਨਾਂ ਬਾਕੀ ਇਹ ਸੋਚਕੇ ਕਿ ਸ਼ਾਇਦ ਦੂਜੇ ਧਰਮ ਦੇ ਬੰਦੇ ਕਹਿਣ ਨਾਲ ਛੁਟਕਾਰਾ ਹੋ ਜੂ ਉਹਨੀ ਆਪਣੇ ਆਪ ਨੂੰ ਹਿੰਦੂ ਘੋਸ਼ਿਤ ਕਰ ਦਿੱਤਾ। ਅਖੇ ਜੀ! ਅਸੀਂ ਤਾਂ ਹਿੰਦੂ ਹੁੰਨੇ।

ਢਾਂਹ ਲਓ, ਉਏ! ਇਹਨਾਂ ਬਹੁ-ਰੂਪੀਆਂ ਨੂੰ ਵੀ। ਉਹ ਫੂੰਕਾਰਿਆ। ਸ਼ਕਲ ਬਣਾਈ ਆ ਵਾਂਗ ਮੁਸਲਮਾਨਾ ਅਤੇ ਕਹਾਉਂਦੇ ਹਨ ਆਪਣੇ ਆਪ ਨੂੰ ਹਿੰਦੂ। ਠੱਗ ਕਿਸੇ ਥਾਂ ਦੇ।

ਬੁਲ੍ਹਾਂ ਜੋ ਹੁਣ ਤੱਕ, ਇਸ ਸਭ ਕਾਸੇ ਤੋਂ ਨਿਸਚਿੰਤ ਅਤੇ ਅਡੋਲ ਬੈਠਾ ਸੀ, ਨੂੰ ਮੁਸਕਰਾਉਂਦੇ ਵੇਖ ਕੇ ਇਲਾਕੇ ਦਾ ਸਰਦਾਰ ਫਿਰ ਕੜਕਿਆ :

ਕੁਝ ਹਨ, ਮੁਸਲਮਾਨ ਅਤੇ ਬਾਕੀ ਆਖਦੇ ਹਨ ਆਪਣੇ ਆਪ ਨੂੰ ਹਿੰਦੂ, ਪਰ ਤੂੰ ਘੋਗੜ ਕੰਨਿਆ ਮੋਮਨਾ, ਜੋ ਸੁਰਤੋਂ ਲੱਗਦਾ ਆ ਇਹਨਾਂ ਦਾ ਲੀਡਰ, ਦੱਸ ਖਾਂ! ਭਲਾ ਤੂੰ ਕੋਣ ਆਂ, ਹਿੰਦੂ ਕਿ ਮੁਸਲ?

ਨਾ ਮੈਂ ਹਿੰਦੂ ਆਂ ਅਤੇ ਨਾ ਹੀ ਮੁਸਲਿਮ! ਬੁਲ੍ਹੇ ਨੇ ਹੌਲੀ ਦੇਵੀ ਸ਼ਾਂਤ ਚਿਤ ਕਿਹਾ।

ਅਹਿਲਕਾਰ ਖਿੜਖੜਾਇਆ, ਅਖੇ! ਨ ਹਿੰਦੂ ਅਤੇ ਨਾ ਹੀ

ਮੁਸਲਮਾਨ। ਉਏ! ਇਸ ਪਾਕ ਧਰਤੀ ਉਤੇ ਇਹਨਾਂ ਦੋ ਤੋਂ ਬਿਨਾਂ ਹੋਰ ਕੋਈ ਜਾਤ ਨੀ। ਲੱਗਦਾ ਪਾਗਲ ਹੋ ਗਿਆ ਆ ਤੂੰ ਅਤੇ ਤੈਥੋਂ ਵੱਡੇ ਪਾਗਲ ਹਨ ਇਹ ਜੋ ਤੇਰੇ ਲੜ ਲੱਗੇ ਗਏ। ਆਖਰ ਦੱਸ ਖਾਂ, ਫਿਰ ਤੂੰ ਅੰਬਰੋ ਉਤਰੀ ਕਿਹੜੀ ਸ਼ੈਅ ਆ।

ਸਿਰਫ ਇਨਸਾਨ! ਬੁੱਲ੍ਹਾ ਮੁਸਕਰਾਇਆ। ਜਾਨਵਰਾਂ ਦੀ ਸੱਭ ਤੋਂ ਉੱਤਮ ਕਿਸਮ।

ਉਏ ਛੱਡੋ, ਇਸ ਬਦਜਾਤ ਨੂੰ। ਸਿਰ ਫਿਰ ਗਿਆ ਹੈ ਇਸਦਾ ਅਤੇ ਅਹਿਲਕਾਰ ਨੇ ਇਹ ਕਹਿੰਦਿਆ ਹੀ ਆਪਣੇ ਸਿਪਾਹੀਆਂ ਨੂੰ ਕੂਚ ਕਰਨ ਦਾ ਹੁਕਮ ਦੇ ਦਿੱਤਾ।

ਸਵੇਰ ਹੋ ਗਈ, ਪਰ ਕੋਈ ਵੀ ਬੁਲ੍ਹੇ ਨਾਲ ਗੱਲ ਨਹੀਂ ਸੀ ਕਰ ਰਿਹਾ।

ਕਿਓ ਬਈ, ਭਗਤੋ! ਕੀ ਖੁਨਾਮੀ ਹੋ ਗਈ ਹੈ ਮੈਥੋ? ਬੁਲ੍ਹੇ ਨੇ ਸਵਾਲ ਕੀਤਾ।

ਖੁਨਾਮੀ ਅਰਗੀ ਖੁਨਾਮੀ! ਸਾਡਾ ਆਗੂ ਹੁੰਦਿਆਂ ਤੂੰ ਕੁਟਾ ਛੱਡਿਆ ਸਾਨੂੰ। ਕਰਦਾ ਖਾਂ, ਉਸ ਨਾਲ ਦਲੀਲਬਾਜੀ। ਬਣਿਆ ਫਿਰਦਾ ਸੀ ਵੱਡਾ ਤਰਕਸ਼ੀਲ।

ਕੁੱਟ ਤਾਂ ਪੈਣੀ ਹੀ ਸੀ, ਬੁਲ੍ਹੇ ਨੇ ਕਿਹਾ।

ਕਾਹਤੋਂ! ਉਹ ਹਰਖੇ।

ਜਦ ਤੁਸੀਂ ਕੰਮ ਹੀ ਕੁਟ ਖਾਣ ਵਾਲਾ ਕੀਤਾ ਬੁਲ੍ਹੇ ਦੇ ਹੋਠ ਫਰਕੇ।

ਰੋਜ਼ੇ ਜੇ ਨਹੀਂ ਰੱਖੇ ਤਾਂ ਤੇਰੇ ਕਹੇ ਕੁਝ ਨੇ ਕਿਹਾ,

ਅਤੇ ਭੋਜਨ ਕੀਤਾ ਉਹ ਵੀ ਤੇਰੇ ਕਹੇ ਬਾਕੀ ਬੋਲੇ।

ਸੱਜਣੋਂ! ਗੱਲ ਰੋਜ਼ਿਆਂ ਦੀ ਨਹੀਂ ਅਤੇ ਨਾ ਹੀ ਹੈ, ਭੋਜਨ ਦੀ-ਬੁਲ੍ਹੇ ਨੇ ਧੀਰਜ ਪ੍ਰਗਟਾਇਆ।

ਫਿਰ ਹੋਰ ਕਿਹੜੀ ਟੂੰਬ ਚੁੱਕ ਲਈ ਸੀ, ਉਸ ਵੱਡੇ ਸਾਲੇ ਦੀ! ਸਾਰੇ ਇਕੋ ਸੁਰੇ ਭੜਕ ਉਠੇ।

ਭਲਿਓ ਪੁਰਸ਼ੋ! ਕੁੱਟ ਖਾਣ ਵਾਲਾ ਸਭ ਤੋਂ ਵੱਡਾ ਗੁਨਾਹ ਤਾਂ ਤੁਸੀਂ ਇਹ ਕਰ ਲਿਆ ਕਿ ਤੁਸੀਂ ਆਪਣੇ ਆਪ ਨੂੰ ਹਿੰਦੂ ਜਾਂ ਮੁਸਲਮਾਨ ਕਿਹਾ। ਜੇ ਇਨਸਾਨ ਅਖਵਾਉਂਦੇ, ਸਿਰਫ ਬੰਦੇ ਦੀ ਜਾਤ ਤਾਂ ਅਜਿਹਾ ਹਰਗਿਜ ਨਹੀਂ ਸੀ ਵਾਪਰਨਾ, ਬੁਲ੍ਹੇ ਨੇ ਉਦਾਸ ਸੁਰ ਵਿਚ ਕਿਹਾ। ਜਿੰਨਾ ਚਿਰ ਅਸੀਂ, ਤੁਸੀਂ ਅਤੇ ਸੱਭ, ਅੱਡ ਅੱਡ ਫਿਰਕਿਆਂ ਵਿਚ ਵੰਡੇ ਰਹਾਂਗੇ ਇਹ ਕੁਟਣ, ਕੁਟਵਾਉਣ ਅਤੇ ਕੁੱਟ-ਖਾਣ ਵਾਲਾ ਸਿਲਸਿਲਾ ਨਿਰੰਤਰ ਚਲਦਾ ਰਹੇਗਾ। ਲਗਾਤਾਰ ਚਲਦਾ ਰਹੇਗਾ, ਇਹ ਫਿਰ ਸੱਭ ਕੁਝ। ਇਹ ਕਹਿੰਦਿਆਂ ਹੀ ਬੁੱਲ੍ਹੇ ਨੇ ਉਥੋਂ ਚਾਲ ਪਾ ਦਿੱਤੇ

ਚੱਲ ਬੁਲ੍ਹਿਆਂ, ਉ[illegible] ਥੇ ਚੱਲੀਏ
ਜਿਥੇ ਵਸਦੇ ਸਾਰੇ ਅੰਨੇ।
ਨਾ ਕੋਈ ਸਾਡੀ ਜਾਤ ਪਛਾਣੇ
ਨਾ ਕੋਈ ਸਾਨੂੰ ਮੰਨੇ।

ਮਿੰਨੀ ਕਹਾਣੀ

## ਵਿਸ਼ਵਾਸ

-ਮੀਤ ਖਟੜਾ

ਦੋਨੋਂ ਬੱਚਿਆਂ ਨੂੰ ਤਿਆਰ ਕਰਕੇ ਜਦੋਂ ਰਮੇਸ਼ ਉਨ੍ਹਾਂ ਨੂੰ ਪੇਪਰ ਦਿਵਾਣ ਲਈ ਸਕੂਲ ਜਾਣ ਲੱਗਾ ਤਾਂ ਸੁਭਾਵਿਕ ਹੀ ਉਸਨੇ ਆਪਣੇ ਲੜਕੇ ਨੂੰ ਸਾਹਮਣੇ ਲਟਕਦੀ ਦੇਵੀ ਦੀ ਮੂਰਤੀ ਨੂੰ ਮੱਥਾ ਟੇਕਣ ਲਈ ਕਿਹਾ। ਉਸ ਨੇ ਅੱਖਾਂ ਮੀਚੀਆਂ ਤੇ ਬੜੇ ਅਦਬ ਨਾਲ ਮੂਰਤੀ ਨੂੰ ਮੱਥਾ ਟੇਕ ਦਿੱਤਾ। ਫਿਰ ਰਮੇਸ਼ ਨੇ ਆਪਣੀ ਧੀ ਨੂੰ ਵੀ ਮੱਥਾ ਟੇਕਣ ਲਈ ਕਿਹਾ ਪਰ ਉਹ ਆਕੜ ਕੇ ਦੂਰ ਜਾ ਖੜੀ।

"ਟੇਕ ਦੇ ਟੇਕ ਦੇ ਪੁੱਤਰ। ਦੇਵੀ ਮਾਤਾ ਅਸ਼ੀਰਵਾਦ ਦੇਊ।" ਰਮੇਸ਼ ਨੇ ਪੁਚਕਾਰਨ ਦੀ ਕੋਸ਼ਿਸ਼ ਕੀਤੀ। "ਮੈਨੀ ਮੱਥਾ ਟੇਕਣਾ। ਮੈਨੂੰ ਸਭ ਕੁਝ ਆਉਂਦੈ।"

## ਭਵਿੱਖ

-ਕੇਸਰਾ ਰਾਮ ਤਲਵਾੜਾ

ਉਹ ਆਪਣੇ ਭਵਿੱਖ ਬਾਰੇ ਬਹੁਤ ਚਿੰਤਤ ਰਹਿਣ ਲੱਗ ਪਿਆ ਸੀ। ਉਸਦੀ ਮੰਜਿਲ ਕਿਧਰ ਹੈ, ਕੀ ਹੈ, ਕੀ ਕਰੇ, ਕੀ ਨਾ ਕਰੇ, ਉਹ ਕੁਝ ਵੀ ਤਹਿ ਨਹੀਂ ਕਰ ਪਾ ਰਿਹਾ ਸੀ। ਓਵਰੇਜ ਹੋਣ ਨੂੰ ਸੀ। ਪਰ ਨੌਕਰੀ ਮਿਲਣ ਦੀ ਕੋਈ ਆਸ ਨਜ਼ਰ ਨਹੀਂ ਆ ਰਹੀ ਸੀ। ਮੌਕੇ ਤੇ ਪੈਸਿਆਂ ਦਾ ਇੰਤਜਾਮ ਨਾ ਹੋਣ ਕਰਕੇ ਉਹ ਮਾਸਟਰ ਲਗਦਾ ਲਗਦਾ ਰਹਿ ਗਿਆ ਸੀ।

ਇੰਟਰਵਿਊ ਦੇ ਕੇ ਆਉਂਦਿਆਂ ਉਸਦੀ ਨਜ਼ਰ ਫੁਟਪਾਥ ਉਤੇ ਬੈਠੇ ਇਕ ਮਾਮੂਲੀ ਪੜ੍ਹੇ ਲਿਖੇ ਜੋਤਸ਼ੀ ਉਤੇ ਪਈ। ਨਿਰਾਸਾ ਕਿੱਥੇ-ਕਿੱਥੇ ਨਹੀ ਭਟਕਦੀ। ਜੋਤਸ਼ੀ ਨੂੰ ਪੰਜ ਰੁਪੈ ਦੇਣੇ ਪਏ। ਬਦਲੇ 'ਚ ਜੋਤਸੀ ਨੇ ਹੱਥ ਦੇਖ ਕੇ ਅੱਠ-ਦੱਸ ਕਾਮਨ ਅਤੇ ਗੋਲਮੋਲ ਫਿਕਰੇ ਕਹਿ ਦਿਤੇ। ਦੇਖਦੇ ਹੀ ਦੇਖਦੇ ਉਸਦੀਆਂ ਅੱਖਾਂ ਵਿਚ ਚਮਕ ਅਤੇ ਬੁੱਲਾਂ ਉਤੇ ਕੁਟਿਲ ਮੁਸਕਰਾਹਟ ਦੌੜ ਗਈ।

ਹੁਣ ਉਹ ਲੋਕਾਂ ਨੂੰ ਉਨ੍ਹਾਂ ਦਾ ਭਵਿੱਖ ਦੱਸਣ ਲੱਗ ਗਿਆ ਸੀ। ਆਪਣੇ ਘਰ ਵਿਚ ਹੀ ਉਸਨੇ ਆਪਣਾ ਦਫਤਰ ਖੋਲ ਲਿਆ। ਆਪਣਾ ਭਵਿੱਖ ਜਾਨਣ ਲਈ ਲੀਡਰ, ਵਪਾਰੀ ਅਤੇ ਸੱਟੇਬਾਜਾਂ, ਜਿਨਾਂ ਲਈ ਪੈਸੇ ਦੀ ਕੋਈ ਕੀਮਤ ਨਹੀਂ ਹੁੰਦੀ, ਦੀ ਉਸ ਕੋਲ ਭੀੜ ਲੱਗਣ ਲੱਗ ਪਈ। ਚੰਗਾ ਪੜ੍ਹਿਆ ਲਿਖਿਆ ਹੋਣਾ ਉਸ ਦਾ ਪਲੱਸ ਪੁਆਇੰਟ ਸੀ।

ਗਿਣੇ ਦਿਨਾਂ 'ਚ ਹੀ ਨਵੀਂ ਕੋਠੀ ਬਣ ਗਈ। ਕਾਰ ਆ ਗਈ ਅਤੇ ਟੈਲੀਫੋਨ ਲੱਗ ਚੁੱਕਾ ਸੀ। ਆਪਦੀ ਮੰਜਿਲ ਦਾ ਪਤਾ ਪੁੱਛਣ ਅਤੇ ਭਵਿੱਖ ਜਾਨਣ ਵਾਲਿਆਂ ਦੀ ਭੀੜ ਉਸ ਕੋਲ ਵਧਦੀ ਹੀ ਜਾ ਰਹੀ ਸੀ। ਹੁਣ ਉਹ ਆਪਣੇ ਭਵਿੱਖ ਬਾਰੇ ਬਿਲਕੁਲ ਨਿਸਚਿੰਤ ਸੀ।

## ਸ਼ਰਧਾਲੂ

ਮੰਦਰ ਦੇ ਬਾਹਰ ਮੱਥਾ ਟਕਣ ਵਾਲਿਆਂ ਦੀ ਲੰਬੀ ਕਤਾਰ ਲੱਗੀ ਹੋਈ ਸੀ। ਲੋਕ ਕੋਲ ਹੀ ਵੱਜ ਰਹੇ ਢੋਲਕੀ ਚਿਮਟਿਆਂ ਦੀ ਲੈਅ ਵਿੱਚ ਮਗਨ ਵਾਰੀ ਦੀ ਉਡੀਕ ਕਰ ਰਹੇ ਸਨ। ਕੁਝ ਕਾਹਲੇ ਜਾਪਦੇ ਦੋ-ਤਿੰਨ ਨੌਜਵਾਨ ਸ਼ਰਧਾਲੂ ਪੰਡਾਲ ਦਾ ਚੱਕਰ ਲਗਾਕੇ ਆਪਸ ਵਿਚਕਾਨਾਫੂਸੀ ਕਰਨ ਤੋਂ ਬਾਅਦ ਲੋਕਾਂ ਤੋਂ ਅੱਖ ਬਚਾਕੇ ਲਾਈਨ ਦੇ ਮੋਹਰੇ ਜਾ ਖੜ੍ਹੇ ਹੋਏ।



## ਪੁਸਤਕ ਰੀਵਿਊ

| | |
|---|---|
| ਪੁਸਤਕ ਦਾ ਨਾਂ | : ਭਿਅੰਕਰ ਕਿਰਲੇ |
| ਲੇਖਕ | : ਡਾ. ਵਿਦਵਾਨ ਸਿੰਘ ਸੋਨੀ |
| ਪ੍ਰਕਾਸ਼ਕ | : ਅਣੂਜੋਤ ਪ੍ਰਕਾਸ਼ਨ, 1120/11 ਨਿਊ ਵਿਕਟਰ ਬਿਲਡਿੰਗ, ਗੁਰਬਖਸ਼ ਕਲੋਨੀ, ਪਟਿਆਲਾ |
| ਮੁੱਲ | : 35/ਪੇਪਰ ਬੈਕ ਅਤੇ 80/ਲਾਇਬਰੇਰੀ ਸੰਸਕਰਣ |
| ਕੁੱਲ ਪੰਨੇ | : 62 (ਰੰਗਦਾਰ ਤਸਵੀਰਾਂ ਅਤੇ ਸਕੈੱਚਾ ਸਮੇਤ) |

ਜੀਵ-ਵਿਕਾਸ ਵਿਚ ਦਿਲਚਸਪੀ ਰੱਖਣ ਵਾਲੇ ਪਾਠਕ ਤਾਂ ਭਿਅੰਕਰ ਕਿਰਿਲਆਂ ਭਾਵ ਡਾਇਨੋਸਾਰਾਂ (Dinosaurs) ਬਾਰੇ ਪਹਿਲਾਂ ਵੀ ਥੋੜੀ ਬਹੁਤੀ ਜਾਣਕਾਰੀ ਰੱਖਦੇ ਸਨ ਪ੍ਰੰਤੂ ਜੁਰਾਸਿਕ ਪਾਰਕ ਫਿਲਮ ਨੇ ਇਨ੍ਹਾਂ ਵਿਚ ਆਮ ਲੋਕਾਂ ਦੀ ਦਿਲਚਸਪੀ ਇਕ ਦਮ ਵਧਾ ਦਿੱਤੀ ਹੈ। ਧਰਤੀ ਉੱਪਰ ਮਨੁੱਖ ਦੀ ਉਤਪਤੀ ਦੇ ਵਿਕਾਸ ਕ੍ਰਮ ਵਿਚ ਡਾਇਨੋਸਾਰਾਂ ਦਾ ਅਹਿਮ ਪੜਾਅ (ਯੁੱਗ) ਹੈ। ਧਰਤੀ ਦੇ ਉੱਪਰ ਜੀਵਨ ਦੀ ਧੜਕਨ ਕਿਵੇਂ ਸ਼ੁਰੂ ਹੋਈ, ਕਿਵੇਂ ਛੋਟੇ ਛੋਟੇ ਇੱਕ ਸੈਲੇ ਜੀਵਾਂ ਤੋਂ ਵੱਡੇ ਜੀਵ ਬਣੇ ਇਹ ਅਦਭੁਤ ਕਹਾਣੀ ਹੈ। ਪ੍ਰੰਤੂ ਇਹ ਕਹਾਣੀ ਕੋਈ ਨਿਰੋਲ ਕਲਪਨਾ ਨਹੀਂ ਹੈ ਸਗੋਂ ਵਿਗਿਆਨਕ ਤੱਥਾਂ ਨਾਲ ਭਰਪੂਰ ਅਤੇ ਤਰਕਸ਼ੀਲ ਨਿਯਮਾਂ ਅਨੁਸਾਰ ਚਲਦੀ ਹੈ। ਹਥਲੀ ਪੁਸਤਕ 'ਭਿਅੰਕਰ ਕਿਰਲੇ' ਜੀਵ ਵਿਕਾਸ ਦਾ ਅਹਿਮ ਅਤੇ ਮਹੱਤਵਪੂਰਨ ਪਰ ਅੱਜ ਗੁਆਚ ਚੁੱਕੀ ਕੜੀ ਦਾ ਦਿਲਚਸਪ ਬਿਰਤਾਂਤ ਹੈ। ਪੁਸਤਕ ਦੇ ਲੇਖਕ ਵਿਦਵਾਨ ਸਿੰਘ ਸੋਨੀ ਜੀ ਕੇਵਲ ਨਾਂ ਦੇ ਹੀ ਵਿਦਵਾਨ ਨਹੀਂ ਹਨ ਸਗੋਂ ਸੱਚਮੁੱਚ ਦੇ ਵਿਦਵਾਨ ਹਨ ਭਾਂਵੇਂ ਉਨ੍ਹਾਂ ਦਾ ਮੁੱਢਲਾ ਵਿਸ਼ਾ ਤਾਂ ਭੌਤਿਕ ਵਿਗਿਆਨ ਹੈ ਪਰ ਉਨ੍ਹਾਂ ਨੇ ਸ਼ੌਕ ਵਜੋਂ ਹੀ ਸ਼ਿਵਾਲਿਕ ਦੀ ਪਹਾੜੀ ਵਿਚੋਂ ਪਥਰਾਟ ਇਕੱਠੇ ਕੀਤੇ ਅਤੇ ਜੀਵ ਵਿਕਾਸ ਬਾਰੇ ਪੰਜਾਬੀ ਵਿਚ ਲਿਖਿਆ। ਪੁਸਤਕ ਦੇ ਆਰੰਭ ਵਿਚ ਲਿਖੇ ਦੋ ਸ਼ਬਦਾਂ ਵਿਚ ਲੇਖਕ ਨੇ ਇਸ ਪੁਸਤਕ ਨੂੰ ਬਾਰਾਂ-ਚੌਦਾ ਸਾਲ ਦੇ ਬੱਚਿਆ ਅਤੇ ਜੀਵ-ਵਿਗਿਆਨ ਤੋਂ ਅਣਜਾਣ ਪਾਠਕਾਂ ਲਈ ਲਿਖਣ ਦਾ ਮੰਤਵ ਜਾਹਰ ਕੀਤਾ ਹੈ। ਲੇਖਕ ਆਪਣੇ ਮੰਤਵ ਵਿਚ ਪੂਰੀ ਤਰ੍ਹਾਂ ਸਫਲ ਰਿਹਾ ਹੈ। ਜੀਵ-ਵਿਕਾਸ ਅਤੇ ਡਾਇਨੋਸਾਰਾਂ ਬਾਰੇ ਅੰਗਰੇਜ਼ੀ ਵਿਚ ਤਾਂ ਬਹੁਤ ਸਾਰੀਆਂ ਪੁਸਤਕਾਂ ਮਿਲ ਜਾਂਦੀਆਂ ਹਨ ਪ੍ਰੰਤੂ ਪੰਜਾਬੀ ਵਿਚ ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ਸੀ। ਇਸ ਪੁਸਤਕ ਨੇ ਪੰਜਾਬੀ ਵਿਚ ਡਾਇਨੋਸਾਰਾਂ ਬਾਰੇ ਅੱਛੀ ਜਾਣਕਾਰੀ ਦਿੱਤੀ ਹੈ। ਲੇਖਕ ਨੇ ਵਿਗਿਆਨ ਦੀਆਂ ਗੁੰਝਲਦਾਰ ਗੱਲਾਂ ਨੂੰ ਸਰਲ ਬਣਾਕੇ ਪੇਸ਼ ਕੀਤਾ ਹੈ। ਉਦਾਹਰਨ ਵਜੋਂ ਉਹ ਪਥਰਾਟਾਂ ਬਾਰੇ ਦੱਸਦੇ ਹਨ ਕਿ 'ਪਥਰਾਟ ਇਤਿਹਾਸ ਕਾਲ ਤੋਂ ਪਹਿਲਾਂ ਹੋ ਚੁੱਕੇ ਜੀਵਾਂ ਦੇ ਉਹ ਅਵਸ਼ੇਸ਼ ਹਨ ਜੋ ਸਮੇਂ ਅਤੇ ਮੌਸਮ ਨੇ ਰਲਕੇ ਤਿਆਰ ਕੀਤੇ ਹੁੰਦੇ ਹਨ।' ਉਨ੍ਹਾ ਨੇ ਬੜੇ ਦਿਲਚਸਪ ਢੰਗ ਨਾਲ ਦਰਸਾਇਆ ਹੈ ਕਿ ਕਿਵੇਂ ਡਾਇਨੋਸਾਰਾਂ ਨੂੰ ਵੀ ਸ਼ਾਕਾਹਾਰੀ ਅਤੇ ਮਾਸਾਹਾਰੀ ਜਾਂ ਕਿਰਲੀ ਨੁਮਾ ਪਿੱਠ ਵਾਲੇ (ਸਾਰਿਸਚੀਆਂ) ਅਤੇ ਪੰਛੀ ਨੁਮਾਂ ਪਿੱਠ ਵਾਲੇ (ਆਰਨਿਥਿਸਚੀਆਂ) ਵਿਚ ਵੰਡੇ ਜਾ ਸਕਦੇ ਹਨ। ਲੇਖਕ ਨੇ ਡਾਇਨੋਸਾਰਾਂ ਬਾਰੇ ਪ੍ਰਚਲਤ ਕਈ ਭੁਲੇਖਿਆਂ ਨੂੰ ਵੀ ਦੂਰ ਕੀਤਾ ਹੈ ਉਦਾਹਰਨ ਵਜੋਂ ਭਾਵੇਂ ਕੁਝ ਡਾਇਨੋਸਾਰ ਬਹੁਤ ਵੱਡੇ ਸਨ ਜਿਨ੍ਹਾਂ ਦੀ ਉਚਾਈ ਤਿੰਨ ਮੰਜਲੇ ਮਕਾਨਾਂ ਦੇ ਬਰਾਬਰ ਅਤੇ ਭਾਰ ਸੋ ਟਨ ਸੀ ਜਿਹੜੇ ਦਿਹਾੜੀ ਵਿਚ 6 ਕੁਵਿੰਟਲ ਖੁਰਾਕ ਖਾ ਜਾਂਦੇ ਸਨ ਪਰ ਸਾਰੇ ਇੰਨੇ ਵੱਡੇ ਨਹੀਂ ਸਨ, ਇਨ੍ਹਾਂ ਵਿਚੋਂ ਕੁਝ ਹੀਟਰੋਡੰਟੋਸਾਰਸ ਤਾਂ ਬੱਤਖ ਜਿਡਾ ਹੀ ਹੁੰਦਾ ਸੀ। ਇਸੇ ਪ੍ਰਕਾਰ ਸਾਰੇ ਡਾਇਨੋਸਾਰ ਮਾਸਾਹਾਰੀ ਨਹੀਂ ਸਨ ਸਗੋਂ ਸ਼ਾਕਾਹਾਰੀ ਸਨ ਅਤੇ ਉਨ੍ਹਾਂ ਨੇ ਆਪਣੇ ਬਚਾਅ ਲਈ ਸਿੰਗ ਅਤੇ ਹੋਰ ਸਖਤ ਪਲੇਟਾਂ ਜੀਵ ਵਿਕਾਸ ਦੌਰਾਨ ਵਿਕਸਿਤ ਕੀਤੀਆ ਸਨ। ਲੇਖਕ ਨੇ ਡਾਇਮੀਟਰੋਡੋਨ ਤੋਂ ਲੈ ਕੇ ਥੀਰੋਪਾਡ, ਔਨਰੋਡੋਨੋਸਾਰਸ, ਫੈਸਰੋਸਾਰਸ, ਦਾਸੀ ਨਾਥੁਸ, ਕੋਇਲੋਫਿਜਸਿ, ਪਲੇਟਿਉਸਾਰਸ, ਬਰੋਟੋਸਾਰਸ, ਬਰੇਕੀਓਸਾਰਸ, ਪਿਲੋਕਸ, ਸਟੀਗੋਸਾਰਸ, ਆਲੋਸਾਰਸ। ਇਚਥੀਓਸਾਰਸ, ਟੀਰੋਨੋਡੋਨ, ਆਰਕੀਓਟੈਰਿਕਸ, ਐਲਬੈਰਟੋਸਾਰਸ, ਜਿੰਜਾਟੋਸਾਰਸ, ਟਾਈਰੈਨੋਸਾਰਸ, ਇਗਆਨੋਡੋਨ, ਸਟਰੂਥਓਮੀਅਸ, ਹਾਡਰੋਸਾਰ, ਐਕਿਲਸਾਰਸ, ਟਰਾਈਸਗਟਾਪ, ਪੈਰਾਸਾਰੋਲੋਫਸ, ਸਾਰੋਪੋਡਾਂ ਤੱਕ ਦੀਆਂ ਕਈ ਕਿਸਮਾਂ ਦਾ ਵਰਨਣ ਕੀਤਾ ਹੈ। ਲੇਖਕ ਅਨੁਸਾਰ ਇਹ ਤਾਂ ਕੇਵਲ ਕੁਝ ਕਿਸਮਾਂ ਹੀ ਹਨ ਇਨ੍ਹਾਂ ਦੀਆਂ ਜਾਤੀਆਂ-ਉਪਜਾਤੀਆਂ ਦੀ ਗਿਣਤੀ ਤਾਂ ਬਹੁਤ ਜਿਆਦਾ ਹੋਵੇਗੀ। ਇਹ ਇਕ ਬਹੁਤ ਵੱਡਾ ਯੁੱਗ ਸੀ ਜਿਸਦਾ ਅੰਤ ਧਰਤੀ ਦੇ ਵਾਤਾਵਰਣ ਵਿਚ ਕਿਸੇ ਅਚਨਚੇਤੀ ਕੁਦਰਤੀ ਤਬਦੀਲੀ ਨਾਲ ਹੋਇਆ ਜਾਪਦਾ ਹੈ। ਆਮ ਅਨੁਮਾਨ ਲਾਇਆ ਜਾਂਦਾ ਹੈ ਕਿ ਧਰਤੀ ਨਾਲ ਕੋਈ ਹੋਰ ਪੁਲਾੜੀ ਪਿੰਡ ਟਕਰਾਇਆ ਹੋਵੇਗਾ ਜਿਸ ਨਾਲ ਇਨ੍ਹਾਂ ਮਹਾਂਦਾਨਵਾ ਦਾ ਅੰਤ ਹੋ ਗਿਆ। ਲੇਖਕ ਅਨੁਸਾਰ ਅੱਜ ਤੋਂ ਕੋਈ ਸਾਢੇ ਛੇ ਕਰੋੜ ਸਾਲ ਪਹਿਲਾਂ ਇਹ ਕਹਾਣੀ ਖਤਮ ਹੋਈ ਸੀ। ਆਪਣੇ ਆਪ ਵਿਚ ਇਹ ਪੁਸਤਕ ਇਸ ਅਨੋਖੇ ਯੁਗ ਦੀ ਦਾਸਤਾਨ ਹੈ। ਲੇਖਕ ਦੀ ਇਹ ਪੁਸਤਕ ਭਾਸ਼ਾ ਵਿਭਾਗ ਦਾ 1995-96 ਸਾਲ ਦਾ ਐਮ. ਐਸ. ਰੰਧਾਵਾ ਪੁਰਸਕਾਰ ਜੇਤੂ ਹੈ। ਪੁਸਤਕ ਵਿਚ ਦਰਜ ਤਸਵੀਰਾਂ ਅਤੇ ਰੇਖਾ ਚਿੱਤਰ ਡਾਈਨਾਸੋਰਾਂ ਦੇ ਅੰਦਰੂਨੀ ਵਿਕਾਸ ਨੂੰ ਸਮਝਣ ਵਿਚ ਮੱਦਦ ਕਰਦੇ ਹਨ। ਲੇਖਕ ਨੇ 62 ਪੰਨਿਆ ਦੇ ਕੁੱਜੇ ਵਿਚ ਕਰੋੜਾਂ ਸਾਲਾਂ ਦਾ ਸਮੁੰਦਰ ਭਰਨ ਦੀ ਸਫਲਤਾ ਪ੍ਰਾਪਤ ਕੀਤੀ ਹੈ ਇਸ ਲਈ ਲੇਖਕ ਵਧਾਈ ਦਾ ਹੱਕਦਾਰ ਹੈ। ਜੀਵ ਵਿਕਾਸ ਵਿਚ ਦਿਲਖਸਪੀ ਰੱਖਣ ਵਾਲੇ ਹਰ ਪਾਠਕ ਲਈ ਇਹ ਪੁਸਤਕ ਪੜ੍ਹਨਯੋਗ ਹੈ। ਛੋਟੇ ਬੱਚਿਆਂ ਦੇ ਅਣਗਿਣਤ ਸੁਆਲਾਂ ਦੇ ਜੁਆਬ ਇਸ ਪੁਸਤਕ ਵਿਚੋਂ ਪ੍ਰਾਪਤ ਹੋ ਸਕਦੇ ਹਨ। ਲੇਖਕ ਦੀ ਭਾਸ਼ਾ ਆਮ ਬੰਦਿਆਂ ਅਤੇ ਛੋਟੇ ਬੱਚਿਆਂ ਦੇ ਸਮਝ ਆਉਣ ਵਾਲੀ ਹੈ। ਇਹ ਇਸ ਪੁਸਤਕ ਦੀ ਇਕ ਹੋਰ ਖੂਬੀ ਹੈ।

-ਰਾਜਿੰਦਰ ਪਾਲ ਸਿੰਘ (ਡਾ.)

## ਕੈਸੇਟ ਰਿਵਿਊ

ਕੈਸੇਟ--ਤਰਕਸ਼ੀਲ ਵਿਚਾਰ
ਕੀਮਤ—ਪੱਚੀ ਰੁਪੈ
ਬੁਲਾਰਾ—ਰਾਜਿੰਦਰ ਭਦੌੜ
ਪੇਸ਼ਕਸ਼—ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)

ਅਜੋਕੇ ਸਮੇਂ ਵਿਚ ਪੰਜਾਬੀ ਕੈਸੇਟ ਕਲਚਰ ਦੇ ਵਹਿਣ ਵਿਚ ਕੈਸੇਟਾਂ ਦਾ ਹੜ੍ਹ ਹੀ ਆਇਆ ਹੋਇਆ ਹੈ ਜਿਸ ਵਿਚ ਵਧੇਰੇ ਕੈਸੇਟਾਂ ਸਿਰਫ ਮੁਨਾਫਾ ਕਮਾਉਣ ਖਾਤਰ ਰਿਕਾਰਡ ਕੀਤੀਆਂ ਜਾਂਦੀਆਂ ਹਨ ਜੋ ਕਿ ਨਾ ਤਾਂ ਸਰੋਤਿਆਂ ਦੀ ਚੇਤਨਾ ਨੂੰ ਹੀ ਕੋਈ ਉਸਾਰੂ ਸੇਧ ਦਿੰਦੀਆਂ ਹਨ ਸਗੋਂ ਮਨੋਰੰਜਨ ਦੇ ਪੱਖ ਤੋਂ ਵੀ ਊਣੀਆਂ ਹੀ ਸਾਬਿਤ ਹੁੰਦੀਆਂ ਹਨ। ਨੈਤਿਕ ਕਦਰਾਂ ਕੀਮਤਾਂ ਤੋਂ ਵਿਹੂਣੇ ਗੀਤ ਅਤੇ ਵੱਖ-ਵੱਖ ਮਨੋਕਲਪਿਤ ਧਾਰਮਿਕ ਕਿੱਸੇ-ਕਹਾਣੀਆਂ ਨੂੰ ਸੁਣਾ-ਸੁਣਾਕੇ ਅਜਿਹੇ ਲੋਕ ਮਾਲੋ-ਮਾਲ ਹੋ ਰਹੇ ਹਨ। ਮਾਇਆ ਦਾ ਮੋਹ ਤਿਆਗਣ ਦਾ ਉਪਦੇਸ਼ ਦੇਣ ਵਾਲੇ ਆਪ ਲੱਖਾਂ ਰੁਪੈ ਲੈ ਕੇ ਕੈਸਟਾਂ ਰਿਕਾਰਡ ਕਰਵਾਉਂਦੇ ਹਨ ਅਤੇ ਪ੍ਰੋਗਰਾਮ ਪੇਸ਼ ਕਰਦੇ ਹਨ। ਪੰਜਾਬੀ ਕੈਸੇਟ ਜਗਤ ਵਿਚ ਉਸਾਰੂ ਗੀਤ ਸੰਗੀਤ ਅਤੇ ਅਜਿਹੇ ਹੋਰ ਮੈਟਰ ਦੀ ਬਹੁਤ ਵਧੇਰੇ ਘਾਟ ਹੀ ਹੈ। ਜੋ ਕੁਝ ਥੋੜੇ ਬਹੁਤ ਯਤਨ ਹੁੰਦੇ ਵੀ ਹਨ ਉਹ ਵੀ ਵੱਖ-ਵੱਖ ਕਾਰਨਾਂ ਕਰਕੇ ਸੀਮਤ ਲੋਕਾਂ ਤੱਕ ਹੀ ਪਹੁੰਚਦੇ ਹਨ।

'ਤਰਕਸ਼ੀਲ ਵਿਚਾਰ' ਨਾਂ ਦੀ ਆਡਿਓ ਕੈਸੇਟ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਸ਼ਾਹਕੋਟ ਦੇ ਉੱਦਮ ਨਾਲ ਤਿਆਰ ਕੀਤੀ ਗਈ ਹੈ। ਇਸ ਕੈਸੇਟ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਮੀਤ ਪ੍ਰਧਾਨ ਰਾਜਿੰਦਰ ਭਦੌੜ ਦਾ ਤਰਕਸ਼ੀਲ ਮੇਲੇ ਸਾਹਕੋਟ ਵਿਖੇ ਦਿੱਤਾ ਗਿਆ ਭਾਸ਼ਨ ਰਿਕਾਰਡ ਹੈ। ਰਾਜਿੰਦਰ ਭਦੌੜ ਆਪਣੀ ਦਿਲਚਸਪ ਭਾਸ਼ਨ ਸ਼ੈਲੀ ਕਾਰਨ ਸਰੋਤਿਆਂ ਨੂੰ ਆਪਣੇ ਨਾਲ ਬੰਨ ਲੈਂਦੇ ਹਨ। 'ਤਰਕਸ਼ੀਲ ਵਿਚਾਰ' ਨਾਂ ਦੀ ਕੈਸੇਟ ਵਿਚ ਰਜਿੰਦਰ ਭਦੌੜ ਹੈ। ਸਾਡੇ ਸਮਾਜ ਵਿਚ ਫੈਲੇ ਵੱਖ-ਵੱਖ ਅੰਧਵਿਸ਼ਵਾਸ਼ਾ ਦੇ ਪਿੱਛੇ ਕੰਮ ਕਰਦੇ ਕਾਰਨ ਅਜੋਕੇ ਆਧੁਨਿਕ ਸਮੇਂ ਵਿਚ ਇਹਨਾਂ ਦੀ ਨਿਰਾਰਥਕਤਾ ਅਤੇ ਅਜਿਹੇ ਅੰਧਵਿਸ਼ਵਾਸ਼ਾਂ ਕਾਰਨ ਸਾਡੇ ਸਮਾਜ ਵਿਚ ਪੈਦਾ ਹੋ ਰਹੀਆਂ ਸਮੱਸਿਆਵਾਂ ਬਾਰੇ ਵਿਸਥਾਰ ਸਹਿਤ ਦੱਸਿਆ ਗਿਆ ਹੈ। ਲੰਬੜਦਾਰ ਦਾ ਮੱਥੇ ਲੱਗਣਾ, ਝੋਟਾ ਮੱਥੇ ਲੱਗਣਾ, ਪੰਡਤ ਮੱਥੇ ਲੱਗਣਾ, ਬਿੱਲੀ ਦੇ ਰਾਹ ਕੱਟਣਾ ਆਦਿ ਨੂੰ ਸਾਡੇ ਸਮਾਜ ਵਿਚ 'ਮਾੜਾ' ਸਮਝਿਆ ਜਾਂਦਾ ਹੈ। ਕੈਸੇਟ ਵਿਚ ਅਜਿਹੇ ਬਹੁਤ ਸਾਰੇ ਅੰਧਵਿਸ਼ਵਾਸ਼ਾਂ ਬਾਰੇ ਖੋਲਕੇ ਦੱਸਿਆ ਗਿਆ ਹੈ।

ਸਾਡੇ ਸਮਾਜ ਵਿਚ 'ਕਿਸਮਤ' ਦਾ ਭਰਮ-ਭੁਲੇਖਾ ਬਹੁਤ ਵੱਡੇ ਪੱਧਰ ਤੇ ਪ੍ਰਚਲਿਤ ਹੁੰਦਾ ਹੈ ਜੋ ਕਿ ਉਸਦੀ ਕਿਸਮਤ ਵਿਚ 'ਵਿਹੁਮਾਤਾ' ਨੇ ਲਿਖ ਦਿੱਤਾ। ਕੈਸੇਟ ਵਿਚ 'ਕਿਸਮਤ' ਦੇ ਸੰਕਲਪ ਬਾਰੇ ਦੱਸਿਆ ਗਿਆ ਹੈ ਕਿ ਕਿਸ ਤਰ੍ਹਾਂ ਚਲਾਕ ਲੋਕਾਂ ਨੇ ਭੋਲੇ-ਭਾਲੇ ਲੋਕਾਂ ਨੂੰ ਆਪਣੇ ਕਾਬੂ ਵਿਚ ਰੱਖਣ ਲਈ ਕਿਸਮਤ ਲਫ਼ਜ਼ ਦੀ ਘਾੜਨਾ ਘੜੀ ਅਤੇ ਅਸੀਂ ਇਸੇ ਕਾਰਨ ਕਿਸ ਤਰ੍ਹਾਂ ਬਾਕੀ ਦੁਨੀਆਂ ਤੋਂ ਪੱਛੜ ਗਏ।

ਭੂਤਾਂ ਪ੍ਰੇਤਾਂ ਚੁੜੇਲਾਂ ਆਦਿ ਬਾਰੇ ਪਾਏ ਜਾਂਦੇ ਵਹਿਮਾਂ-ਭਰਮਾਂ ਬਾਰੇ ਵੀ ਕੈਸੇਟ ਵਿਚ ਕਾਫੀ ਵਧੀਆਂ ਢੰਗ ਨਾਲ ਦੱਸਿਆ ਗਿਆ ਹੈ। ਵਕਤਾ ਨੇ ਭੂਤਾਂ ਪ੍ਰੇਤਾਂ ਦੀ ਅਣਹੋਂਦ ਨੂੰ ਬਹੁਤ ਦਿਲਚਸਪ ਉਦਾਹਰਨਾਂ ਦੇ ਕੇ ਸਿੱਧ ਕੀਤਾ ਹੈ। ਸਿਰ ਘੁੰਮਾਉਣਾ, ਗੁੰਮ ਸੁੰਮ ਹੋ ਜਾਣਾ, ਘਰੋਂ ਭੱਜ ਜਾਣਾ ਆਦਿ ਸਮੱਸਿਆਵਾਂ ਦੇ ਅਸਲੀ ਕਾਰਨ ਅਤੇ ਮਾਨਸਿਕ ਰੋਗਾਂ ਪ੍ਰਤੀ ਸਾਡੀ ਜਾਣਕਾਰੀ ਦੀ ਘਾਟ ਕਾਰਨ ਅਜਿਹੀਆਂ ਸਮਸਿਆਵਾਂ ਦੇ ਹੋਰ ਵਧੇਰੇ ਗੁੰਝਲਦਾਰ ਹੋ ਜਾਣ ਬਾਰੇ ਕੈਸੇਟ ਵਿਚ ਬੜੇ ਰੌਚਕ ਅਤੇ ਸੌਖੇ ਢੰਗ ਨਾਲ ਦੱਸਿਆ ਗਿਆ ਹੈ।

ਪੇਟੀ ਵਿਚਲੇ ਕੱਪੜਿਆਂ ਨੂੰ ਅੱਗ ਲੱਗਣਾ, ਹੱਥਾਂ ਪੈਰਾਂ ਵਿਚੋਂ ਸੂਈਆਂ ਨਿਕਲਣੀਆਂ, ਖੂਨ ਦੇ ਛਿੱਟੇ ਵੱਜਣੇ ਅਤੇ ਇੱਟਾਂ ਰੋੜੇ ਵੱਜਣੇ ਆਦਿ ਘਟਨਾਵਾਂ ਕਿਉਂ ਵਾਪਰਦੀਆਂ ਹਨ ਅਤੇ ਇਹਨਾਂ ਨੂੰ ਕਿਵੇਂ ਰੋਕਿਆ ਜਾ ਸਕਦਾ ਹੈ? ਇਹ ਕੈਸੇਟ ਸੁਣਨ ਬਾਅਦ ਸਹਿਜੇ ਹੀ ਸਮਝਿਆ ਜਾ ਸਕਦਾ ਹੈ। ਇਸ ਤੋਂ ਇਲਾਵਾ ਬਹੁਤ ਸਾਰੀਆਂ ਹੋਰ ਗੱਲਾਂ ਜੋ ਕਿ ਸਾਨੂੰ ਅਲੌਕਿਕ ਅਤੇ ਰਹੱਸਮਈ ਜਾਪਦੀਆਂ ਹਨ ਉਹਨਾਂ ਬਾਰੇ ਕੈਸੇਟ ਸੁਣਕੇ ਸਪਸ਼ਟ ਹੋ ਜਾਂਦਾ ਹੈ। 'ਤਰਕਸ਼ੀਲ ਵਿਚਾਰ' ਕੈਸੇਟ ਸੁਣਕੇ ਜਿਥੇ ਸਧਾਰਨ ਆਦਮੀ ਨੂੰ ਬਹੁਤ ਸਾਰੀ ਜਾਣਕਾਰੀ ਮਿਲਦੀ ਹੈ ਉਥੇ ਰਾਜਿੰਦਰ ਭਦੌੜ ਦੀ ਦਿਲਚਸਪ ਭਾਸ਼ਨ ਸ਼ੈਲੀ ਰਾਹੀਂ ਸਰੋਤਾ ਅਨੰਦਿਤ ਵੀ ਹੁੰਦਾ ਹੈ। ਇਸ ਕੈਸੇਟ ਨੂੰ ਹਰੇਕ ਵਿਅਕਤੀ ਤੱਕ ਪਹੁੰਚਾਉਣਾ ਚਾਹੀਦਾ ਹੈ। ਬੱਸਾਂ ਵਿਚ ਅਜਿਹੀਆਂ ਕੈਸੇਟਾਂ ਚੱਲਣ ਨਾਲ ਜਿੱਥੇ ਲੋਕਾਂ ਨੂੰ ਜਾਣਕਾਰੀ ਪ੍ਰਾਪਤ ਹੋ ਸਕਦੀ ਹੈ ਉਥੇ ਅਸ਼ਲੀਲ ਗੀਤ ਸੰਗੀਤ ਤੋਂ ਵੀ ਰਾਹਤ ਮਿਲ ਸਕਦੀ ਹੈ। ਇਕਾਈ ਸਾਹਕੋਟ ਦਾ ਇਹ ਉੱਦਮ ਸਲਾਘਾਯੋਗ ਹੈ। ਆਉਣ ਵਾਲੇ ਸਮੇਂ ਵਿਚ ਅਜਿਹੀਆਂ ਹੋਰ ਵੀ ਆਡੀਓ/ਵੀਡੀਓ ਕੈਸੇਟਾਂ ਦੀ ਲੋੜ ਬਣਦੀ ਹੈ ਤਾਂ ਕਿ ਲੋਕਾਂ ਵਿਚ ਵਿਗਿਆਨਕ ਸੋਝੀ ਕਾਇਮ ਕੀਤੀ ਜਾ ਸਕੇ। ਇਹ ਕੈਸੇਟ ਸੁਸਾਇਟੀ ਦੇ ਦਫ਼ਤਰ ਲੁਧਿਆਣਾ ਵਿਖੇ ਉਪਲਬਧ ਹੈ।

-ਖੁਸਵੰਤ ਬਰਗਾੜੀ

■



## ਸ਼ੰਕਾ ਨਵਿਰਤੀ

ਸ਼ੰਕਾ : ਕੀ ਸੱਪ ਦੁੱਧ ਪੀਂਦਾ ਹੈ?, ਕੀ ਬੀਨ ਵਜਾ ਕੇ ਸੱਪ ਨੂੰ ਛੁਪੇ ਹੋਏ ਸਥਾਨ ਤੋਂ ਕੱਢਿਆ ਜਾ ਸਕਦਾ ਹੈ?

-ਬਲਜਿੰਦਰ ਕੁਮਾਰ
ਪ੍ਰਿੰਸ ਟੇਲਰ, ਰੁੜਕਾ ਕਲਾਂ

ਨਵਿਰਤੀ : ਸੱਪ ਰੀਂਘਣ ਵਾਲੀ ਸ਼੍ਰੇਣੀ ਦਾ ਜੀਵ ਹੈ। ਇਨ੍ਹਾਂ ਦੀ ਕੁਦਰਤੀ ਖੁਰਾਕ ਕੀੜੇ ਪਤੰਗੇ, ਡੱਡੂ, ਚੂਹੇ ਆਦਿ ਹਨ। ਸੱਪ ਦੇ ਮੂੰਹ ਦੀ ਬਣਤਰ ਅਤੇ ਉਸਦੇ ਸਰੀਰ ਦੀ ਲੋੜ ਅਨੁਸਾਰ ਦੁੱਧ ਉਸਦੀ ਖੁਰਾਕ ਨਹੀਂ ਹੈ। ਸੋ ਸੱਪ ਦੁੱਧ ਨਹੀਂ ਪੀਂਦਾ। ਇਸ ਬਾਰੇ ਹੋਰ ਵਧੇਰੇ ਜਾਣਕਾਰੀ ਸੱਪਾਂ ਨੂੰ ਪਾਲਣ ਵਾਲੇ ਜੋਗੀਆਂ ਤੋਂ ਲਈ ਜਾ ਸਕਦੀ ਹੈ, ਉਹ ਆਪਣੇ ਸੱਪਾਂ ਨੂੰ ਮੁਰਗੀ ਦੇ ਆਂਡੇ ਅਤੇ ਡੱਡੂ ਖੁਆਉਂਦੇ ਹਨ।

ਸੱਪ ਆਪਣੇ ਕੰਨਾਂ ਰਾਹੀਂ ਨਹੀਂ ਸੁਣਦਾ, ਸਗੋਂ ਉਹ ਧਰਤੀ ਰਾਹੀਂ ਧਮਕ ਮਹਿਸੂਸ ਕਰਦਾ ਹੈ। ਬੀਨ ਵਜਾਕੇ ਸੱਪ ਨੂੰ ਛੁਪੇ ਸਥਾਨ ਵਿਚੋਂ ਕੱਢਣ ਦੀਆਂ ਕਹਾਣੀਆਂ ਮਨ ਘੜਤ ਹਨ। ਸੱਪ ਬੀਨ ਸੁਣਕੇ ਉਸ ਉਪਰ ਨਹੀਂ ਮੇਲਦਾ ਸਗੋਂ ਉਹ ਬੀਨ ਨੂੰ ਸਾਹਮਣੇ ਦੇਖ ਕੇ ਮੇਲ੍ਹਦਾ ਹੈ। ਪ੍ਰਯੋਗ ਲਈ ਤੁਸੀਂ ਜੋਗੀਆਂ ਦੇ ਸੱਪ ਅੱਗੇ ਬਿਨਾਂ ਬੀਨ ਵਜਾਕੇ ਬੀਨ ਨੂੰ ਸੱਜੇ ਖੱਬੇ ਕਰੀ ਜਾਓ। ਸੱਪ ਸੱਜੇ ਖੱਬੇ ਮੇਲ੍ਹੇਗਾ। ਅਸਲ ਵਿਚ ਸੱਪ ਸੰਭਾਵੀਂ ਹਮਲੇ ਤੋਂ ਬਚਾਅ ਲਈ ਪੈਂਤੜੇ ਬਦਲਦਾ ਹੁੰਦਾ ਹੈ।

ਸ਼ੰਕਾ : ਪਿੰਡਾਂ ਵਿਚ ਜੋਗੀ ਮੰਤਰ ਪੜ੍ਹਕੇ ਦੰਦਾਂ ਵਿਚੋਂ ਕੀੜਾ ਕੱਢਦੇ ਹਨ ਜੋ ਕਿ ਤਿਲ ਦੇ ਦਾਣੇ ਵਰਗਾ ਹੁੰਦਾ ਹੈ, ਕੀ ਇਹ ਠੀਕ ਹੈ ਜਾਂ ਗਲਤ?

-ਰਾਮਪਾਲ (ਜਲੰਧਰ)

ਨਵਿਰਤੀ : ਦੰਦਾਂ ਨੂੰ ਸਾਫ ਨਾ ਕਰਨ ਨਾਲ ਦੰਦਾਂ ਉੱਪਰ ਭੋਜਨ ਪਦਾਰਥਾਂ ਦੀ ਰਹਿੰਦ ਖੂਹਦ ਪੀਲੇ ਪੱਥਰ ਵਾਂਗ ਜੰਮ ਜਾਂਦੀ ਹੈ। ਇਸਦੇ ਵਿਚਕਾਰ ਬੈਕਟੀਰੀਆ ਪੈਦਾ ਹੋ ਜਾਂਦੇ ਹਨ। ਪਰ ਇਹ ਬੈਕਟੀਰੀਆਂ ਨੰਗੀ ਅੱਖ ਨਾਲ ਨਹੀਂ ਦੇਖੇ ਜਾ ਸਕਦੇ। ਸੋ ਦੰਦਾਂ ਦਾ ਕੋਈ ਵੀ ਕੀੜਾ ਨੰਗੀ ਅੱਖ ਨਾਲ ਨਹੀਂ ਵੇਖਿਆ ਜਾ ਸਕਦਾ। ਧੋਖੇਬਾਜ਼ ਜੋਗੀ ਆਪਣੇ ਕੋਲੋ ਹੀ ਕੋਈ ਛੋਟਾ ਕੀੜਾ-ਸੁੰਡੀ ਜਾਂ ਖਾਧ ਪਦਾਰਥ ਦਾ ਕਾਲਾ ਭੂਰਾ-ਚੂਰਾ ਡੱਕੇ ਦੀ ਨੋਕ ਤੇ ਲਗਾਕੇ ਵਿਖਾ ਦਿੰਦੇ ਹਨ। ਮੰਤਰ ਮਾਰਕੇ ਕੀੜਾ ਕੱਢਣਾ ਜਾਂ ਮਾਰਨਾ ਲੋਕਾਂ ਨੂੰ ਮੂਰਖ ਬਣਾਕੇ ਲੁਟਣ ਦੀ ਸਕੀਮ ਤੋਂ ਵੱਧ ਕੁਝ ਨਹੀਂ ਹੈ।

ਸ਼ੰਕਾ : ਕੀ ਸੱਪ ਦਾ ਜ਼ਹਿਰ ਕੋਈ ਸੱਪ ਦਾ 'ਮਣਕਾ' ਲਾ ਕੇ ਉਤਾਰਿਆ ਜਾ ਸਕਦਾ ਹੈ?

-ਹਰਮੇਸ਼ ਲਾਲ
ਇਨਕਮ ਟੈਕਸ ਕਲੋਨੀ, ਜਲੰਧਰ

ਨਵਿਰਤੀ : ਜੀ ਨਹੀਂ! ਅੱਜ ਤੱਕ ਦੀ ਪ੍ਰਾਪਤ ਵਿਗਿਆਨਕ ਜਾਣਕਾਰੀ ਅਨੁਸਾਰ ਸੱਪ ਦਾ ਜ਼ਹਿਰ ਉਤਾਰਨ ਵਾਲਾ ਕੋਈ ਮਣਕਾ ਨਹੀਂ ਹੈ। ਇਹ ਜੋਗੀਆਂ ਦਾ ਆਮ ਲੋਕਾਂ ਨੂੰ ਲੁੱਟਣ ਦਾ ਇਕ ਢੰਗ ਹੈ ਕਿ ਉਹ ਆਮ ਸਧਾਰਣ ਮਣਕੇ ਦੇ ਜ਼ਹਿਰ ਉਤਾਰਨ ਵਾਲੇ ਗੁਣ ਦਾ ਧਾਰਨੀ ਹੋਣਾ ਦੱਸਕੇ ਪੈਸੇ ਵੱਟ ਲੈਂਦੇ ਹਨ। ਆਮ ਕਰਕੇ ਬਹੁਤੇ ਸੱਪ ਜ਼ਹਿਰੀਲੇ ਨਹੀਂ ਹੁੰਦੇ ਜਾਂ ਜਾਨਲੇਵਾ ਹੱਦ ਤੱਕ ਜ਼ਹਿਰੀਲੇ ਨਹੀਂ ਹੁੰਦੇ ਇਸ ਕਰਕੇ ਕਈ ਵਾਰ ਸੱਪ ਕੱਟਣ ਦੇ ਬਾਵਜੂਦ ਵਿਅਕਤੀ ਬੱਚ ਜਾਂਦੇ ਹਨ, ਅਜਿਹੇ ਬਚੇ ਵਿਅਕਤੀ ਜੇ ਮਣਕਾ ਲੁਆਇਆ ਹੋਵੇ ਤਾਂ ਉਸਦਾ ਮਣਕੇ ਦੀ ਸ਼ਕਤੀ ਵਿਚ ਵਿਸ਼ਵਾਸ ਪੱਕਾ ਹੋ ਜਾਂਦਾ ਹੈ। ਜਦੋਂ ਕਿ ਸੱਪ ਦੇ ਘੱਟ ਜ਼ਹਿਰੀਲੇ ਹੋਣ ਕਰਕੇ ਬੱਚ ਉਸ ਨੇ ਵੈਸੇ ਹੀ ਜਾਣਾ ਹੁੰਦਾ ਹੈ ਪ੍ਰੰਤੂ ਸੱਪ ਕੱਟਣ ਤੇ ਕਿਸੇ ਅਜਿਹੇ ਅੰਧਵਿਸ਼ਵਾਸ਼ ਵਿਚ ਫੱਸਣ ਦੀ ਥਾਂ ਤੁਰੰਤ ਮੁੱਢਲੀ ਸਹਾਇਤਾ ਤੋਂ ਬਾਅਦ ਯੋਗਤਾ ਪ੍ਰਾਪਤ ਡਾਕਟਰ ਕੋਲ ਪਹੁੰਚਣਾ ਚਾਹੀਦਾ ਹੈ। ਸੱਪ ਕੱਟਣ ਤੇ ਮੁੱਢਲੀ ਸਹਾਇਤਾ ਇਸ ਪ੍ਰਕਾਰ ਦਿਤੀ ਜਾ ਸਕਦੀ ਹੈ। ਹੱਥ ਜਾਂ ਪੈਰ ਤੇ ਕੱਟਣ ਨਾਲ ਪ੍ਰਭਾਵਿਤ ਅੰਗ ਨੂੰ ਸਰੀਰ ਵਾਲੇ ਪਾਸੇ ਤੋਂ ਘੁੱਟਕੇ ਬੰਨ ਦਿਉ ਤਾਂ ਜੋ ਲਹੂ ਮਿਲਿਆ ਜ਼ਹਿਰ ਦਿਲ ਰਾਹੀਂ ਹੋਕੇ ਛੇਤੀ ਦਿਮਾਗ ਤੱਕ ਨਾ ਪਹੁੰਚੇ। ਸੱਪ ਦੇ ਕੱਟੇ ਥਾਂ ਤੇ ਨਵੇਂ ਬਲੇਡ ਜਾਂ ਕਿਸੇ ਹੋਰ ਰੋਗਾਣੂ ਰਹਿਤ ਤਿੱਖੀ ਧਾਰ ਨਾਲ ਕੱਟ ਲਾ ਦਉ। ਤਾਂ ਜੋ ਜ਼ਹਿਰ ਸਰੀਰ ਦੇ ਅੰਦਰ ਜਾਣ ਦੀ ਥਾਂ ਬਾਹਰ ਵੱਲ ਵੱਗ ਜਾਵੇ। ਜੇ ਮੂੰਹ ਵਿਚ ਜਖਮ ਜਾਂ ਛਾਲੇ ਨਾ ਹੋਣ ਤਾਂ ਮੂੰਹ ਨਾਲ ਖੂਨ ਚੂਸਕੇ ਤੁਰੰਤ ਥੁੱਕ ਕੇ ਕੁਰਲੀਆ ਕਰ ਲੈਣੀ ਚਾਹੀਦੀਆਂ ਹਨ। ਵੈਕਿਊਮ ਕਲੀਨਰ ਜਾਂ ਕਿਸੇ ਹੋਰ ਸ਼ੱਕਿਗ ਪੰਪ ਨਾਲ ਵੀ ਖੂਨ ਚੂਸਿਆ ਜਾ ਸਕਦਾ ਹੈ। ਪ੍ਰੰਤੂ ਧਿਆਨ ਰਹੇ ਕਿ ਨਾ ਤਾਂ ਅੰਗ ਬਹੁਤਾ ਘੁਟਕੇ ਬੰਨਣਾ ਹੈ, ਕਿ ਮੁਕੰਮਲ ਦੌਰਾ ਹੀ ਰੁਕ ਜਾਵੇ ਅਤੇ ਨਾ ਹੀ ਕਟ ਲਾਕੇ ਬੇਹਦ ਖੂਨ ਵਗਾ ਦੇਣਾ ਹੈ ਕਿ ਸਬੰਧਿਤ ਰੋਗੀ ਵਿਚ ਖੂਨ ਦੀ ਘਾਟ ਸਮੱਸਿਆ ਬਣ ਜਾਵੇ। ਵੱਡੇ ਹਸਪਤਾਲਾਂ ਵਿਚ ਸੱਪ ਦੇ ਜ਼ਹਿਰ ਦਾ ਐਂਟੀਡੋਟ ਟੀਕਾ ਮਿਲਦਾ ਹੈ। ਸੋ ਸੱਪ ਦੇ ਕੱਟਣ ਤੇ ਕਿਸੇ ਵੀ ਮੰਤਰ, ਝਾੜਫੂਕ ਜਾਂ ਮਣਕੇ ਵਗੈਰਾ ਦੇ ਅੰਧ-ਵਿਸ਼ਵਾਸ ਵਿੱਚ ਉਲਝਣ ਦੀ ਥਾਂ ਛੇਤੀ ਤੋਂ ਛੇਤੀ ਡਾਕਟਰੀ ਸਹਾਇਤਾ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

ਸ਼ੰਕਾ : ਮੈਂ ਭੂਤਾਂ ਨੂੰ ਨਹੀਂ ਮੰਨਦਾ ਪਰ ਲੋਕ ਕਹਿੰਦੇ ਹਨ ਕਿ ਜਿਸ ਚੀਜ਼ ਦਾ ਨਾਂ ਹੈ, ਉਹ ਚੀਜ਼ ਵੀ ਜ਼ਰੂਰੀ ਹੁੰਦੀ ਹੈ?

-ਸਤਿੰਦਰ ਸਿੰਘ
ਪਿੰਡ ਪੰਨਵਾਂ, ਗੁਰਦਾਸਪੁਰ

ਨਵਿਰਤੀ : ਤੁਸੀਂ ਭੂਤਾਂ ਨੂੰ ਨਹੀਂ ਮੰਨਦੇ ਚੰਗੀ ਗੱਲ ਹੈ। ਪ੍ਰੰਤੂ ਲੋਕਾਂ ਦੀ ਇਸ ਗੱਲ ਦਾ ਕੋਈ ਵਿਗਿਆਨਕ ਆਧਾਰ ਨਹੀਂ ਹੈ ਕਿ ਜਿਸ ਚੀਜ਼ ਦਾ ਨਾਂ ਹੁੰਦਾ ਹੈ, ਉਹ ਚੀਜ਼ ਵੀ ਜ਼ਰੂਰ ਹੁੰਦੀ ਹੈ। ਵਸਤਾਂ ਭਾਵ

ਚੀਜ਼ਾਂ, ਸੰਕਲਪਾਂ, ਘਟਨਾਵਾਂ ਅਤੇ ਵਰਤਾਰਿਆ ਦਾ ਨਾਮਕਰਣ ਭਾਸ਼ਾ ਵਿਗਿਆਨ ਦੇ ਨਿਯਮਾਂ ਅਨੁਸਾਰ ਹੁੰਦਾ ਹੈ। ਬਹੁਤ ਸਾਰੀਆਂ ਚੀਜ਼ਾਂ ਦੀ ਕੋਈ ਭੌਤਿਕ ਵਸਤੂਗਤ ਹੋਂਦ ਨਹੀਂ ਹੈ ਪ੍ਰੰਤੂ ਉਨ੍ਹਾਂ ਦਾ ਮਾਨਸਿਕ ਸੰਕਲਪ ਜਾਂ ਭਾਵ ਮੌਜੂਦ ਹੁੰਦਾ ਹੈ। ਭੂਤ ਦਾ ਸ਼ਾਬਦਿਕ ਅਰਥ ਬੀਤਿਆ ਲੰਘਿਆ ਸਮਾਂ ਹੁੰਦਾ ਹੈ। ਮਰ ਚੁੱਕੇ ਵਿਅਕਤੀ ਦੀ ਮਾਨਸਿਕ ਯਾਦ ਹੀ ਭੂਤ ਹੁੰਦੀ ਹੈ। ਇਸ ਰੂਪ ਵਿਚ ਭੂਤ ਇਕ ਮਾਨਸਿਕ ਸੰਕਲਪ ਹੈ। ਇਸਦਾ ਕੋਈ ਭੌਤਿਕ ਵਜੂਦ ਨਹੀਂ ਹੈ। ਸੋ ਇਸ ਸਬੰਧੀ ਕੋਈ ਵੀ ਵਹਿਮ ਨਹੀਂ ਕਰਨਾ ਚਾਹੀਦਾ।

ਸ਼ੰਕਾ : ਕੁਝ ਵਿਅਕਤੀ ਰਾਤ ਨੂੰ ਸੁਤੇ ਪਏ ਬੋਲਦੇ ਕਿਉਂ ਹਨ, ਕੀ ਇਹ ਕੋਈ ਬਿਮਾਰੀ ਹੈ। ਇਸਦਾ ਕੀ ਇਲਾਜ ਹੈ?

-ਜਗਦੀਸ਼ ਕੁਮਾਰ
ਪਿੰਡ ਕਿੱਕਰ ਖੇੜਾ, ਫਿਰੋਜ਼ਪੁਰ

ਨਵਿਰਤੀ : ਰਾਤ ਨੂੰ ਸੁੱਤੇ ਪਏ ਬੋਲਣਾ ਜਾਂ ਤੁਰ ਪੈਣਾ ਇਕ ਬਿਮਾਰੀ ਹੈ ਜਿਸਨੂੰ ਅੰਗਰੇਜ਼ੀ ਵਿੱਚ (Somna Bulism) ਕਹਿਦੇ ਹਨ ਇਸਦਾ ਕਾਰਨ ਕੋਈ ਮਾਨਸਿਕ ਪ੍ਰੇਸ਼ਾਨੀ ਵੀ ਹੋ ਸਕਦੀ ਹੈ ਜਾਂ ਫਿਰ ਕੁਝ ਹੋਰ ਸਰੀਰਕ ਬਿਮਾਰੀ ਦਾ ਇਕ ਲੱਛਣ ਹੋ ਸਕਦਾ ਹੈ। ਇਸਦਾ ਠੀਕ ਇਲਾਜ਼ ਮਰੀਜ ਨੂੰ ਦੇਖਕੇ ਯੋਗ ਡਾਕਟਰ ਕਰ ਸਕਦੇ ਹਨ। ਹੋਮੋਪੈਥੀ ਪ੍ਰਣਾਲੀ ਵਿਚ ਵੀ ਇਸ ਬਿਮਾਰੀ ਦੇ ਲੱਛਣ ਅਤੇ ਦੁਆਈਆਂ ਬਿਆਨ ਕੀਤੀਆਂ ਹੋਈਆਂ ਹਨ। ਐਲੋਪੈਥੀ ਵਿਚ ਵੀ ਇਸਦਾ ਇਲਾਜ ਕੀਤਾ ਜਾਂਦਾ ਹੈ। ਜੇ ਇਹ ਬਿਮਾਰੀ ਕਿਸੇ ਮਾਨਸਿਕ ਪ੍ਰੇਸ਼ਾਨੀ ਦਾ ਸਿੱਟਾ ਜਾਪਦੀ ਹੋਵੇ ਤਾਂ ਉਸਦਾ ਇਲਾਜ਼ ਕਰਨਾ ਵੀ ਜ਼ਰੂਰੀ ਹੁੰਦਾ ਹੈ।

ਬਾਕੀ ਸਫਾ 15 ਦਾ..

ਪਸੀਨੇ ਦੀ ਕਮਾਈ ਹੁੰਦੀ ਹੈ। ਅਸੀਂ ਸਿਰਫ ਇਹ ਕਹਿ ਕੇ ਛੱਡ ਦਿੰਦੇ ਹਾਂ ਕਿ ਜੋ ਕਰੂ ਸੋ ਭਰੂ। ਕੀ ਇਸ ਤਰ੍ਹਾਂ ਕਹਿਣ ਨਾਲ ਇਸ ਪ੍ਰਵਿਰਤੀ ਨੂੰ ਉਤਸ਼ਾਹਤ ਕਰਨਾ ਨਹੀਂ? ਜੋ ਲੋਕ ਇਸ ਕਰਕੇ ਚੜ੍ਹਾਵਾ ਚੜ੍ਹਾਉਂਦੇ ਹਨ ਕਿ ਸਾਡਾ ਪੈਸਾ ਪਰਮਾਤਮਾ ਦੀ ਪੂਜਾ ਕਰਨ ਵਿਚ ਲਗੇਗਾ, ਤਾਂ ਫਿਰ ਜੋ ਲੋਕ ਇਸ ਦੀ ਦੁਰਵਰਤੋਂ ਕਰਦੇ ਹਨ ਪਰਮਾਤਮਾ ਉਹਨਾਂ ਨੂੰ ਰੋਕਦਾ ਕਿਉਂ ਨਹੀਂ? ਇਹ ਲੋਕ ਸਗੋਂ ਹੋਰ ਵਧਦੇ ਫੁਲਦੇ ਹਨ।

ਪਰਮਾਤਮਾ ਜਾਂ ਭਗਵਾਨ ਦੇ ਮੰਦਰਾਂ ਨੂੰ ਲੁੱਟਣ ਦੀਆਂ ਬਹੁਤ ਸਾਰੀਆਂ ਮਿਸਾਲਾਂ ਸਾਡੇ ਇਤਿਹਾਸ ਵਿਚ ਮਿਲਦੀਆਂ ਹਨ। ਜਦੋਂ ਮੁਹੰਮਦ ਬਿਨ ਕਾਸਮ ਨੇ ਰਾਜਾ ਤਾਹਿਰ ਨੂੰ ਹਰਾਇਆ ਤਾਂ ਉਸ ਸਮੇਂ ਹੈਦਰਾਬਾਦ ਦੇ ਇਕ ਮੰਦਰ ਵਿਚੋਂ 40 ਤਾਂਬੇ ਦੀਆਂ ਦੇਗਾਂ ਸੋਨੇ ਦੀਆਂ ਭਰੀਆਂ ਮਿਲੀਆਂ। ਜਿੰਨ੍ਹਾਂ ਵਿਚ 17.200 ਮਣ ਸੋਨਾ ਸੀ। ਜਿਸ ਦੀ ਉਸ ਸਮੇ ਦੀ ਕੀਮਤ ਇਕ ਅਰਬ ਬਹੱਤਰ ਕਰੋੜ ਰੁਪਏ ਸੀ। ਇਸ ਤੋਂ ਇਲਾਵਾ ਸੱਠ ਹਜ਼ਾਰ ਠੋਸ ਸੋਨੇ ਦੀਆਂ ਮੂਰਤੀਆਂ, ਜਿੰਨਾਂ ਵਿਚੋਂ ਸਭ ਤੋਂ ਵੱਡੀ ਮੂਰਤੀ ਦਾ ਵਜਨ ਤੀਹ ਮਣ ਸੀ, ਮਿਲੀਆਂ। ਹੀਰੇ ਪੰਨੇ ਮਾਣਕ ਮੋਤੀ ਇੰਨੇ ਸਨ ਕਿ ਉਹਨਾਂ ਨੂੰ ਕਈ ਊਠਾਂ ਤੇ ਲੱਦਿਆ ਗਿਆ। ਮੁਹੰਮਦ ਗਜਨਵੀ ਨੇ ਗਿਆਰਵੀਂ ਸਦੀ ਦੇ ਸ਼ੁਰੂ ਵਿਚ ਨਗਰਕੋਟ ਦੇ ਮੰਦਰ ਨੂੰ ਲੁੱਟਿਆ ਤੇ ਉਸ ਵਿਚ 700 ਮਣ ਸੋਨੇ ਦੀਆਂ ਮੋਹਰਾਂ 700 ਮਣ ਸੋਨੇ ਚਾਂਦੀ ਦੇ ਬਰਤਨ ਅਤੇ 740 ਮਣ ਸੋਨਾ, ਦੋ ਹਜ਼ਾਰ ਮਣ ਚਾਂਦੀ ਅਤੇ 20 ਮਣ ਹੀਰੇ ਮੋਤੀ ਲੁੱਟੇ। ਕੀ ਉਸ ਸਮੇਂ ਜਦੋਂ ਮੰਦਰ ਲੁੱਟੇ ਗਏ, ਭਗਵਾਨ ਉਥੇ ਮੌਜੂਦ ਨਹੀਂ ਸੀ? ਨਹੀਂ ਅਸਲ ਵਿਚ ਭਗਵਾਨ ਹੈ ਹੀ ਨਹੀਂ ਸੀ।

ਜੋ ਭਗਵਾਨ ਆਪਣੇ ਘਰ ਦੀ ਖੁੱਦ ਰਾਖੀ ਨਹੀਂ ਕਰ ਸਕਦਾ, ਉਹ ਭਲਾ ਦੂਸਰਿਆਂ ਦੀ ਰਾਖੀ ਕੀ ਕਰੇਗਾ। ਮੜੀ ਮਸਾਣੀ ਦੀ ਪੂਜਾ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਮਨਾਂ ਕੀਤੀ ਸੀ। ਪ੍ਰੰਤੂ ਗੁਰਬਾਣੀ ਨੂੰ ਮੰਨਣ ਵਾਲੇ ਬਹੁਤੇ ਲੋਕ ਉਹਨਾਂ ਦੇ ਕਹੇ ਦੀ ਉਲੰਘਣਾ ਕਰ ਰਹੇ ਹਨ। ਉਹਨਾਂ ਵਿਚੋਂ ਬਹੁਤੇ ਲੋਕ ਉਹੀ ਕੁਝ ਕਰਦੇ ਹਨ, ਜੋ ਬਾਣੀ ਨੂੰ ਨਹੀਂ ਮੰਨਣ ਵਾਲੇ ਕਰਦੇ । ਜਿਵੇਂ ਮਟੀਆਂ ਤੇ ਲੱਸੀ ਪਾਉਣ, ਮਲੇਰਕੋਟਲੇ ਵਾਲੇ ਦੀਆਂ ਚੌਂਕੀਆਂ ਭਰਨੀਆਂ, ਲਾਲਾਂ ਵਾਲੇ ਪੀਰ ਦੀਆਂ ਚੌਂਕੀਆਂ ਭਰਨੀਆਂ, ਪੁੱਛਾਂ ਲੈਣਾ, ਸ਼ੁਭ ਅਸ਼ੁਭ ਮਹਾਨ ਵਿਚਾਰਨਾ ਅਤੇ ਜੋਤਿਸ਼ ਵਿਚ ਵਿਸ਼ਵਾਸ ਰੱਖਣ', ਆਦਿ।

ਆਮ ਤੌਰ ਤੇ ਦੇਖਣ ਵਿਚ ਆਉਂਦਾ ਹੈ ਕਿ ਕੁਝ ਅੰਧਵਿਸ਼ਵਾਸੀ ਲੋਕ ਧਰਮ ਦੇ ਨਾਂ ਤੇ ਧਾਰਮਿਕ ਸਥਾਨਾਂ ਤੇ ਆਪਣੇ ਗਾੜੇ ਪਸੀਨੇ ਦੀ ਕਮਾਈ ਦਾਨ ਕਰਦੇ ਹਨ। ਜਿਸ ਦਾ ਕੋਈ ਸਾਰਥਕ ਲਾਭ ਨਹੀਂ ਹੁੰਦਾ ਸਗੋਂ ਉਸ ਨਾਲ ਕੁਝ ਪਖੰਡੀ ਤੇ ਚਲਾਕ ਲੋਕ ਮੌਜਾਂ ਮਾਣਦੇ ਹਨ। ਜੇਕਰ ਇਸੇ ਪੈਸੇ ਨੂੰ ਦੇਸ਼ ਦੀ ਤਰੱਕੀ ਲਈ ਵਰਤਿਆ ਜਾਵੇ ਤਾਂ ਦੇਸ਼ ਦੀ ਤਰੱਕੀ ਦੇ ਕੁਝ ਹੋਰ ਮੀਲ ਤਹਿ ਹੋ ਸਕਦੇ ਹਨ। ਪ੍ਰੰਤੂ ਅਜਿਹਾ ਨਹੀਂ ਹੁੰਦਾ। ਸਗੋਂ ਇਹ ਪੈਸਾ ਨਿਜੀ ਸਵਾਰਥ ਲਈ ਹੀ ਖਰਚ ਹੋ ਜਾਂਦਾ ਹੈ।

ਧਾਰਮਕ ਸਥਾਨਾਂ ਤੇ ਪੈਸੇ ਦੇ ਹਿਸਾਬ ਕਿਤਾਬ ਵਿਚ ਵੀ ਬੜੀ ਹੇਰਾਫੇਰੀ ਕੀਤੀ ਜਾਂਦੀ ਹੈ। ਜਿਸ ਦੀ ਇਕ ਉਦਾਹਰਣ ਛਤੀਸਗੜ੍ਹ ਮੁਜਾਰੀ ਮਹਾਂਸੰਘ ਦੇ ਚੇਅਰਮੈਨ ਪੰਡਿਤ ਦੇਵੀ ਸ਼ੰਕਰ ਮਿਸ਼ਰ ਬੜੀ ਬੇਬਾਕੀ ਨਾਲ ਦਿੰਦੇ ਹਨ। ਉਹ ਬੜੀ ਹੈਰਾਨੀ ਨਾਲ ਕਹਿੰਦੇ ਹਨ ਕਿ ਹਿਸਾਬ ਕਿਤਾਬ ਰੱਖਣ ਵਾਲਿਆਂ ਵਲੋਂ ਸਹੀ ਆਮਦਨੀ ਦਰਜ ਨਹੀਂ ਕੀਤੀ ਜਾਂਦੀ। ਕਈ ਤਰ੍ਹਾਂ ਦੇ ਹੇਰ ਫੇਰ ਕਰਕੇ ਪੰਡਿਤ, ਮਹੰਤ ਤੇ ਪੁਜਾਰੀ ਆਪਣੇ ਹਿਤਾਂ ਦੀ ਰਾਖੀ ਕਰਨ ਵਿਚ ਲੱਗੇ ਰਹਿੰਦੇ ਹਨ। ਦੇਖਣ ਵਿਚ ਆਇਆ ਹੈ ਕਿ ਭਗਵਾਨ ਦੀ ਆਰਤੀ ਲਈ ਜੋ ਦੇਸੀ ਘਿਓ ਦਾ ਖਰਚਾ ਪਾਇਆ ਜਾਂਦਾ ਹੈ ਉਸਦੀ ਜਗਾ ਬਨਸਪਤੀ ਘਿਓ ਵਰਤਿਆ ਜਾਂਦਾ ਹੈ। ਕਪੜੇ ਗਹਿਣੇ ਆਦਿ ਜੋ ਵੀ ਦੇਵੀ ਦੇ ਚੜ੍ਹਾਵੇ ਵਿਚ ਚੜਦੇ ਹਨ ਉਹਨਾਂ ਵਿਚ ਵੀ ਹੇਰਾਫੇਰੀ ਕਰਕੇ ਆਪਣੇ ਪਰਿਵਾਰ ਲਈ ਪੁਜਾਰੀ ਲੋਕ ਸੁਰੱਖਿਅਤ ਰੱਖ ਲੈਂਦੇ ਹਨ।

ਕੀ ਇਹ ਧੰਨ ਦਾ ਗਲਤ ਉਪਯੋਗ ਨਹੀਂ ਹੈ? ਚੜ੍ਹਾਵੇ ਦੇ ਰੂਪ ਵਿਚ ਆਉਣ ਵਾਲੇ ਹਿਸਾਬ, ਫਲ, ਚਾਵਲ, ਨਾਰੀਅਲ ਅਤੇ ਮਠਿਆਈ ਆਦਿ ਨੂੰ ਪੁਜਾਰੀ ਲੋਕ ਬਜ਼ਾਰ ਵਿਚ ਵੇਚ ਕੇ ਮਾਲੋਮਾਲ ਹੁੰਦੇ ਵੇਖੇ ਗਏ ਹਨ। ਲੋੜ ਨਾਲੋਂ ਵਧ ਖਾਧ ਪਦਾਰਥ ਹੋਣ ਕਰਕੇ ਉਹ ਲੋਕ ਇਹਨਾਂ ਨੂੰ ਘੱਟ ਭਾਅ ਤੇ ਵੇਚਦੇ ਹਨ। ਇਸ ਤਰ੍ਹਾਂ ਇਹ ਸਪਸ਼ਟ ਹੈ ਕਿ ਧਰਮ ਇਕ ਸ਼ੁੱਧ ਵਪਾਰ ਹੈ। ਕਿਸੇ ਹੋਰ ਵਪਾਰ ਵਿਚ ਲਾਭ ਹੋਵੇ ਜਾਂ ਨਾ ਹੋਵੇ ਪ੍ਰੰਤੂ ਇਸ ਵਿਚ 100% ਲਾਭ ਦਾ ਪੂਰਾ ਵਿਸ਼ਵਾਸ ਹੈ। ਹੋਵੇ ਵੀ ਕਿਉਂ ਨਾ, ਕੋਲੋਂ ਕੁਝ ਖਰਚਨਾ ਨਹੀਂ ਹੁੰਦਾ। ਜਿਸ ਦੇਸ਼ ਵਿਚ ਹਰ ਸਾਲ ਅਕਾਲ ਅਤੇ ਸੋਕਾ ਪੈਂਦਾ ਹੋਵੇ, ਜਿਥੇ ਆਦਮੀ ਭੁੱਖ ਨਾਲ ਤੜਫ-ਤੜਫ ਮਰਦੇ ਹੋਣ, ਜਿੱਥੇ ਲੱਖਾਂ ਭਿਖਾਰੀ ਜੂਠੇ ਟੁਕੜਿਆਂ ਤੇ ਪਲ ਦੇ ਹੋਣ, ਜਿਥੇ ਕਿਸਾਨ ਇਕ ਵਕਤ ਦੀ ਰੋਟੀ ਖਾ ਕੇ ਰਹਿ ਜਾਣ ਤੇ ਫਿਰ ਜਿਥੇ ਕਰੋੜਾਂ ਰੁਪਏ ਦੀ ਰਾਸ਼ੀ ਉਹਨਾਂ ਮਦਾਂ ਤੇ ਖਰਚ ਕੀਤੀ ਜਾਵੇ, ਜਿਸ ਦੀ ਕੋਈ ਸਾਰਥਿਕਤਾ ਨਹੀਂ, ਤਾਂ ਇਸ ਗੱਲ ਦੀ ਬੜੀ ਹੈਰਾਨੀ ਹੁੰਦੀ ਹੈ।

ਅੰਕੜੇ ਦਸਦੇ ਹਨ ਕਿ ਅੱਜ ਕਰੀਬ ਸੱਤ ਕਰੋੜ ਲੋਕ ਸੋਕੇ ਅਤੇ ਭੁਖਮਰੀ ਦੀ ਮਾਰ ਹੇਠ ਪੀੜਤ ਹਨ। ਮੱਧ ਪ੍ਰਦੇਸ਼, ਰਾਜਸਥਾਨ, ਗੁਜਰਾਤ ਅਤੇ ਮਹਾਰਾਸ਼ਟਰ ਸੋਕਾ ਪੀੜਤ ਪਰਦੇਸ ਹਨ। ਮੱਧ ਪ੍ਰਦੇਸ਼ ਦੇ 45 ਵਿਚੋਂ 28 ਜਿਲ੍ਹੇ ਸੋਕੇ ਦੀ ਮਾਰ ਹੇਠ ਹਨ। ਸਰਗਜਾ ਜਿਲ੍ਹੇ ਦੀ ਸਥਿਤੀ ਏਨੀ ਗੰਭੀਰ ਹੈ ਕਿ ਲੋਕ ਬਨਸਪਤੀ ਪੇੜਾਂ ਦੀਆਂ ਜੜ੍ਹਾ ਖਾ ਕੇ ਜਿਉਂਦੇ ਰਹਿ ਰਹੇ ਹਨ। ਭੁੱਖ ਨਾਲ ਮੌਤਾਂ ਦੀਆਂ ਖਬਰਾਂ ਅਸੀਂ ਰੋਜਾਨਾ ਅਖਬਾਰਾਂ ਵਿਚ ਪੜ੍ਹਦੇ ਹਾਂ ਤਾਂ ਫਿਰ ਅਜਿਹੀ ਹਾਲਤ ਵਿਚ ਆਲੀਸ਼ਾਨ ਮੰਦਰ ਬਣਾਉਣੇ, ਸੋਨੇ ਚਾਂਦੀ ਨਾਲ ਜੜੇ ਮੰਦਰਾਂ ਦਾ ਨਿਰਮਾਣ ਕਰਨਾ, ਬੇਤੁਕੇ ਪਖੰਡ ਹਨ, ਕੁੰਭ ਮੇਲੇ ਤੇ ਰਾਜ ਸਰਕਾਰ ਦੁਆਰਾ ਕਰੋੜਾਂ ਰੁਪਏ ਖਰਚ ਕਰਨਾ ਕਿੰਨਾ ਪਰਸੰਗਕ ਹੈ। ਇਹ ਇਕ ਵਿਚਾਰਯੋਗ ਵਿਸ਼ਾ ਹੈ।

-ਬਲਵੀਰ ਸਿੰਘ



## ਸਰਗਰਮੀਆਂ

### ਇਕਾਈ ਕਾਦਰਾਬਾਦ

ਮਿਤੀ 21-3-98 ਨੂੰ ਪਿੰਡ ਨਰੈਣਗੜ (ਸੰਗਰੂਰ) ਵਿਖੇ ਤਰਕਸ਼ੀਲ ਮੇਲਾ ਉਥੋਂ ਦੇ ਕੁਝ ਉਦਮੀ ਸਹਿਯੋਗੀਆਂ ਨਾਲ ਮਿਲ ਕੇ ਕਰਵਾਇਆ ਗਿਆ। ਦਿਨ ਵਿਚ ਇਕਾਈ ਦੇ ਸਾਬਕਾ ਪ੍ਰਧਾਨ ਹਰਬੰਸ ਸਿੰਘ ਨੇ ਅੱਖਾਂ ਤੇ ਪੱਟੀ ਬੰਨ ਕੇ ਨੇੜੇ ਪਿੰਡ ਵਿਚ ਮੋਟਰ ਸਾਈਕਲ ਚਲਾਇਆ, ਨੇੜੇ ਪਿੰਡਾਂ ਤੋਂ ਲੈ ਕੇ ਟਰੱਕ, ਟ੍ਰੈਕਟਰ ਟਰਾਲੀਆਂ ਭਰ ਕੇ ਆਏ। ਪਟਿਆਲਾ ਵੱਲੋਂ ਰਾਮ ਕੁਮਾਰ ਜੀ ਨੇ ਤਰਕਸ਼ੀਲ ਲਹਿਰ ਬਾਰੇ ਆਪਣੇ ਵਿਚਾਰ ਦੱਸੇ। ਫਿਰ ਪਟਿਆਲੇ ਤੋਂ ਹੀ ਸਰਬਜੀਤ ਉੱਖਲਾ ਨੇ ਵਹਿਮਾਂ ਭਰਮਾਂ ਤੋਂ ਲੋਕਾਂ ਦਾ ਛੁਟਕਾਰਾ ਪਵਾਉਣ ਲਈ ਹੱਲ ਕੀਤੇ ਕੇਸਾਂ ਦਾ ਵੇਰਵਾ ਦੇ ਕੇ ਲੋਕਾਂ ਨੂੰ ਸਾਧਾਂ ਸੰਤਾਂ ਦੇ ਚੁੰਗਲਾਂ ਵਿਚੋਂ ਨਿਕਲਣ ਲਈ ਪ੍ਰੇਰਿਤ ਕੀਤਾ ਗਿਆ। ਇਸ ਪ੍ਰੋਗਰਾਮ ਵਿਚੋਂ "ਪੰਜਾਬ ਨਵ ਚੇਤਨ ਕਲਾ ਮੰਚ ਕਾਦਰਾਬਾਦ (ਪਟਿਆਲਾ)" ਵੱਲੋਂ ਨਾਟਕ ਤੇ ਦੇਵ ਪੁਰਸ਼ ਹਾਰ ਗਏ, ਮਿੱਟੀ ਰੁਦਣ ਕਰੇ, ਚਾਨਣ ਦੇ ਵਣਜਾਰੇ ਤੇ ਕੋਰੀਓਗ੍ਰਾਫੀ ਧੀ ਦੀ ਪੁਕਾਰ, ਮੈਂ ਧਰਤੀ ਪੰਜਾਬ ਦੀ ਪੇਸ਼ ਕੀਤੀ ਗਈ ਅਜੇ ਵੀ ਲੋਕ ਇਤਨੇ ਇਕੱਠ ਵਿੱਚ ਜੁੜੇ ਸੀ ਕਿ ਤਰਕਸ਼ੀਲ ਮੇਲੇ ਨੇ ਕੀਲ ਕੇ ਰੱਖ ਦਿੱਤੇ, ਹਰਬੰਸ ਸਿੰਘ ਨੇ ਜਾਦੂ ਦੇ ਟ੍ਰਿੱਕਾਂ ਦੀਆਂ ਆਇਟਮਾਂ ਪੇਸ਼ ਕੀਤੀਆਂ।

### ਇਕਾਈ ਕਾਦਰਾਬਾਦ ਵੱਲੋਂ ਪੇਸ਼ਕਸ਼

| ਮਿਤੀ | ਪਿੰਡ | ਨਾਟਕ ਟੀਮ |
|---|---|---|
| 15/8/98 | ਗਾਗੀਪੁਰ | ਪੰਜਾਬ ਨਵ ਚੇਤਨ ਇਕਾਈ ਕਾਦਰਾਬਾਦ ਹਰਬੰਸ ਸਿੰਘ ਇਨਕਲਾਬ ਜਿੰਦਾਬਾਦ, ਦੇਵ ਪੁਸ਼ ਹਾਰ ਗਏ ਸਮਾਣਾ ਕਲਾ ਮੰਚ ਕਾਦਰਾਬਾਦ ਕੋਰੀਓਗ੍ਰਾਫੀ ਮੈਂ ਧਰਤੀ ਪੰਜਾਬ ਦੀ ਤੇ ਗੀਤ ਸੰਗੀਤ |
| 25/8/98 | ਫਤਿਹਗੜ੍ਹ ਛੰਨਾ | ਤੇ ਦੇਵ ਪੁਰਸ ਹਾਰ ਗਏ, ਮਿੱਟੀ ਰੁਦਣ ਕਰੇ ਤੇ ਚਾਨਣ ਦੇ ਵਣਜਾਰੇ, ਕੋਰੀਓਗ੍ਰਾਫੀ, ਧੀ ਦੀ ਪੁਕਾਰ, ਮੈਂ ਧਰਤੀ ਪੰਜਾਬ ਦੀ |

ਇਨ੍ਹਾਂ ਪਿੰਡਾਂ ਵਿਚ ਪਹਿਲਾਂ ਨੇੜੇ ਨੇੜੇ ਇਕਾਈ ਕਾਦਰਾਬਾਦ ਵੱਲੋਂ ਮੋਟਰ ਸਾਈਕਲ ਅੱਖਾਂ ਤੇ ਪੱਟੀ ਬੰਨ੍ਹ ਕੇ ਚਲਾਇਆ ਜਾਂਦਾ। ਪਿੰਡ ਗਾਜੀਪੁਰ ਵਿਖੇ ਪ੍ਰੋਗਰਾਮ ਦਿਨ ਵਿਚ 11 ਵਜੇ ਤੋਂ 3 ਵਜੇ ਤੱਕ ਅਤੇ ਫਤਿਹਗੜ੍ਹ ਛੰਨਾਂ 8.30 ਤੋਂ 2.00 ਵਜੇ ਤੱਕ ਇਸਤਰ੍ਹਾ ਫਤਿਹਗੜ੍ਹ ਛੰਨਾ ਦੇ ਲੋਕਾਂ ਨੇ ਮੰਨਿਆ ਕਿ ਤਰਕਸ਼ੀਲ ਸੁਸਾਇਟੀ ਦਾ ਸਾਰਾ ਪੋਗਰਾਮ ਅਗਾਂਹਵਧੂ ਹੈ, ਅਸੀਂ ਤਾਂ ਪਹਿਲਾਂ ਡਰਦੇ ਰਹੇ ਕਿ ਇਹ ਗਲਤ ਲੋਕ ਹੁੰਦੇ ਹਨ ਅਤੇ ਕਿਹਾ ਕਿ ਅਸੀਂ ਫਿਰ ਵੀ ਪ੍ਰੋਗਰਾਮ ਜਲਦੀ ਕਰਾਵਾਂਗੇ।

### ਸਰਗਰਮੀਆਂ

1. ਪ੍ਰੋਗਰਾਮ : ਸਾਖਰਤਾ ਸੰਮਤੀ ਵੱਲੋਂ ਚਿੱਤੇ ਪ੍ਰੋਗਰਾਮ ਵਿਚ ਸ਼ਮੂਲੀਅਤ

ਸਥਾਨ : ਸ੍ਰੀ ਗੁਰੂ ਗੋਬਿੰਦ ਸਿੰਘ ਗਰਲਜ਼ ਕਾਲਜ ਮੰਡੀ ਲਾਧੂਕਾ।
ਮਿਤੀ : 8/11/98 ਦਿਨ ਸ਼ਨੀਵਾਰ।

ਇਸ ਪ੍ਰੋਗਰਾਮ ਵਿੱਚ ਇਕਾਈ ਮੰਡੀ ਲਾਧੂਕਾ ਦੇ ਵਰਕਰਾਂ ਵੱਲੋਂ ਤਿਆਰ ਕੀਤੀ ਗਈ ਕੋਰਿਓਗ੍ਰਾਫੀ "ਮੈਂ ਧਰਤੀ ਪੰਜਾਬ ਦੀ..." ਪੇਸ਼ ਕੀਤੀ ਗਈ। ਮੈਜਿਕ ਟ੍ਰਿਕ ਅਤੇ ਤਕਰੀਰ ਗੁਰਦੀਪ ਸਿੰਘ ਅਤੇ ਸੰਦੀਪ ਸਾਹਲਿ ਵੱਲੋਂ ਕੀਤੀ ਗਈ।

2. ਰਸਤਾ ਛੱਡ ਦੇ ਉਏ ਇਹ ਭੂਤ ਨੂੰ ਫੜ ਕੇ ਲੈ ਚੱਲੇ ਨੇ!

ਪਿਛਲੇ ਦਿਨੀਂ ਮੰਡੀ ਲਾਧੂਕਾਂ ਤੋਂ ਇਕ ਕਿਲੋਮੀਟਰ ਦੂਰ ਪਿੰਡ ਤਰੋਬੜੀ ਦੇ ਲਛਮਣ ਸਿੰਘ ਦੇ ਘਰ ਵਿਚ ਬਣੀ ਮੜ੍ਹੀ ਇਕਾਈ ਮੰਡੀ ਲਾਧੂਕਾ ਦੇ ਵਰਕਰਾਂ ਵੱਲੋਂ ਪੱਟ ਦਿੱਤੀ ਗਈ। ਜਿਸਦੇ ਬਾਰੇ ਇਹ ਕਿਹਾ ਜਾਂਦਾ ਸੀ ਕਿ ਇਸ ਨੂੰ ਕੋਈ ਇਨਸਾਨ ਤਾਂ ਕੀ ਕੋਈ ਸਾਧੂ ਵੀ ਹੱਥ ਨਹੀਂ ਲਗਾ ਸਕਦਾ। ਬਿਜਲੀ ਬੋਰਡ ਦੇ ਕਾਮੇ ਬਲਦੇਵ ਰਾਜ ਦੀ ਪ੍ਰੇਰਨਾ ਸਦਕਾ ਲਛਮਣ ਸਿੰਘ ਨੇ ਸੁਸਾਇਟੀ ਵਰਕਰਾਂ ਨੂੰ ਬੇਨਤੀ ਕੀਤੀ ਕਿ ਮੇਰੀ ਸਿਰਦਰਦੀ ਦਾ ਕਾਰਨ ਬਣੀ ਇਹ ਮੜ੍ਹੀ ਮੇਰੇ ਘਰੋਂ ਪੱਟ ਦਿੱਤੀ ਜਾਵੇ। ਸੁਸਾਇਟੀ ਵਰਕਰ ਦਿਨ ਮਿੱਥ ਕੇ ਇਕ ਪੰਜ ਮੈਂਬਰੀ ਕਮੇਟੀ ਦੇ ਰੂਪ ਵਿਚ ਮੜੀ ਵਾਲੇ ਘਰ ਗਏ। ਜਿਹਨਾਂ ਵਿਚ ਡਾ. ਸ਼ਾਮ ਲਾਲ, ਵਜੀਰ ਸਿੰਘ, ਗੁਰਦੀਪ ਸਿੰਘ, ਲਾਲ ਸਿੰਘ ਗੋਲਡਨ ਅਤੇ ਡਾ. ਭਗਵਾਨ ਦਾਸ ਜੀ ਸਨ। ਜਦ ਸੁਸਾਇਟੀ ਮੈਂਬਰਾਂ ਨੇ ਮੜੀ ਪੱਟਣੀ ਸ਼ੁਰੂ ਕੀਤੀ ਤਾਂ ਪਿੰਡ ਦੇ ਕਈ ਬਜ਼ੁਰਗਾਂ ਨੇ ਆਕੇ ਕਿਹਾ ਕਿ ਤੁਸੀਂ ਬਾਅਦ ਵਿਚ ਪਛਤਾਉਗੇ। ਇਸ ਮੜੀ ਨੂੰ ਇਵੇਂ ਹੀ ਰਹਿਣ ਦਿਉ। ਪਰ ਕਿਉਂਕਿ ਸੁਸਾਇਟੀ ਮੈਂਬਰ ਉਸ ਘਰ ਨਾਲ ਵਾਅਦਾ ਕਰ ਚੁੱਕੇ ਸਨ ਇਸ ਲਈ ਉਹਨਾਂ ਨੂੰ ਸਤਿਕਾਰਤ ਬਜ਼ੁਰਗਾਂ ਦੀ ਗੱਲ ਵੀ ਮੋੜਨੀ ਪਈ ਅਤੇ ਸੁਸਾਇਟੀ ਵਰਕਰ ਮੜੀ ਪੱਟ ਕੇ ਉਸਦੀਆਂ ਇੱਟਾ ਨਾਲ ਲੈ ਆਏ। ਕੁਝ ਸੋੜੀ ਸੋਚ ਦੇ ਬੰਦਿਆਂ ਦੀ ਗੱਲ ਤੇ ਉਦੋਂ ਹਾਸਾ ਆਇਆ ਜਦ ਇਹ ਕਹਿੰਦੇ ਸੁਣੇ ਗਏ ਕਿ, 'ਪਾਸੇ ਹੱਟ ਜਾਉ ਉਏ ਤਰਕਸ਼ੀਲ ਭੂਤ ਫੜ ਕੇ ਲੈ ਚੱਲੇ ਨੇ ਕਿਤੇ ਆਪਾ ਨੂੰ ਹੀ ਨਾਂ ਚਿੰਬੜ ਜਾਵੇਂ।

-ਸੰਦੀਪ ਸਾਹਿਲ
ਪ੍ਰਚਾਰ ਸਕੱਤਰ : ਟੀ. ਐਸ. ਪੀ. (ਰਜਿ:)
ਇਕਾਈ ਮੰਡੀ ਬਾਧੂਕਾ।

### ਤਰਕਸ਼ੀਲ ਮੇਲਾ

ਤਰਕਸ਼ੀਲ ਸੁਸਾਇਟੀ ਪੰਜਾਬ (ਇਕਾਈ ਬਰਨਾਲਾ) ਵਲੋਂ ਪਬਲਿਕ ਵੈਲਫੇਅਰ ਕਲੱਬ ਗੁਰਸੇਵਕ ਨਗਰ, ਬਰਨਾਲਾ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਇਸ ਵਿਚ ਨਾਟਕਾਂ ਦਾ ਮੰਚਨ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਣਾ ਅਧੀਨ 'ਲੋਕ ਰੰਗ ਮੰਚ' ਬਰਨਾਲਾ, ਵੱਲੋਂ ਕੀਤਾ ਗਿਆ।

ਜਾਦੂ ਦੇ ਟਰਿਕ ਬਰਨਾਲਾ ਇਕਾਈ ਦੇ ਸਕੱਤਰ ਮਾਸਟਰ ਮਹਿੰਦਰ ਸਿੰਘ ਅਤੇ ਸੀਨੀਅਰ ਮੈਂਬਰ ਸੁਖਦੇਵ ਸਿੰਘ ਰਾਣੂ ਵਲੋਂ ਦਿਖਾਏ ਗਏ ਸੂਬਾ ਪ੍ਰਚਾਰ ਸਕੱਤਰ ਸ੍ਰੀ ਬਲਵਿੰਦਰ ਬਰਨਾਲਾ ਇਸ ਮੇਲੇ ਦੇ ਮੁੱਖ ਬੁਲਾਰੇ ਸਨ। ਉਹਨਾਂ ਵਲੋਂ ਲੋਕਾਂ ਨੂੰ ਸੰਬੋਧਨ ਹੁੰਦਿਆਂ ਲਾਈਲੱਗਤਾ ਤਿਆਗਕੇ ਵਿਗਿਆਨ ਅਤੇ ਤਰਕ ਦੇ ਲੜ ਲੱਗਣ ਦੀ ਗੱਲ ਤੇ ਜ਼ੋਰ ਦਿੱਤਾ ਗਿਆ। ਉਹਨਾਂ ਕਿਹਾ ਕਿ ਅਖੌਤੀ ਬਾਬੇ ਪਰਜੀਵੀ ਹਨ ਜੋ ਲੋਕਾਂ ਦੀ ਮਿਹਨਤ ਭਰੀ ਰੱਤ ਤੇ ਜੀਵਨ ਬਸਰ ਕਰਦੇ ਹਨ।

ਅਖੀਰ ਉੱਤੇ ਕਲੱਬ ਪ੍ਰਧਾਨ ਰਸ਼ਵਿੰਦਰ ਸਿੰਘ ਵਲੋਂ ਦਰਸ਼ਕਾਂ ਦਾ ਧੰਨਵਾਦ ਕੀਤਾ ਗਿਆ।

## ਉੱਚਾ ਪਿੰਡ ਦਾ ਤਰਕਸ਼ੀਲ ਮੇਲਾ

8 ਨਵੰਬਰ ਨੂੰ ਫਗਵਾੜਾ ਨੇੜੇ ਉੱਚਾ ਪਿੰਡ ਵਿਖੇ ਰਾਤ ਨੂੰ ਤਰਕਸ਼ੀਲ ਮੇਲਾ, ਫਗਵਾੜਾ ਦੀ ਇਕਾਈ, ਡਾ. ਬੀ. ਆਰ ਅੰਬੇਡਕਰ ਮਿਸ਼ਨ ਸੁਸਾਇਟੀ ਉੱਚਾ ਪਿੰਡ, ਅਤੇ ਗ੍ਰਾਮ ਪੰਚਾਇਤ ਉੱਚਾ ਪਿੰਡ ਨੇ ਸਾਂਝੇ ਤੌਰ ਤੇ ਕੀਤਾ। ਮੇਲੇ ਵਿਚ ਨੇੜੇ ਤੇੜੇ ਪਿੰਡਾਂ ਦੇ ਸੈਕੜੇ ਆਦਮੀਆਂ ਅਤੇ ਔਰਤਾਂ ਨੇ ਸ਼ਮੂਲੀਅਤ ਕੀਤੀ। ਸਮਾਗਮ ਦੌਰਾਨ ਲੋਕ ਕਲਾ ਮੰਚ ਮੁਲਾਂਪੁਰ ਦੀ ਨਾਟਕ ਟੀਮ ਵਲੋਂ ਤੇ ਦੇਵ ਪੁਰਸ਼ ਹਾਰ ਗਏ, ਜਲਦੇਵ ਤੋਂ ਇਲਾਵਾ ਧੀ ਦੀ ਪੁਕਾਰ ਅਤੇ ਐਂ ਸੂਰਮੇ ਜੂਝਾਰੇ ਕੋਰੀਓਗ੍ਰਾਫੀਆਂ ਕੀਤੀਆਂ ਗਈਆਂ। ਇਸ ਨਾਟਕ ਟੀਮ ਦਾ ਜਲਦੇਵ ਨਾਟਕ ਦਰਸ਼ਕਾਂ ਨੇ ਬਹੁਤ ਸੁਲਾਹਿਆ। ਜਿਸ ਵਿਚ ਸਮਾਜ ਦੇ ਚਲਾਕ ਲੋਕ ਘੱਟ ਬੁਧੀ ਵਾਲੇ ਲੋਕਾਂ ਨੂੰ ਆਪਣੇ ਮਨੋਰਥਾਂ ਦੀ ਸਿਧੀ ਲਈ 'ਅਲੌਕਿਕ ਬਾਰੇ' ਬਣਾ ਕੇ ਪੇਸ਼ ਕਰਦੇ ਹਨ ਅਤੇ ਸਮਾਜ ਨੂੰ ਇਨਾਂ ਬਾਬਿਆਂ ਰਾਹੀਂ ਆਰਥਿਕ ਤੇ ਮਾਨਸਿਕ ਤੌਰ ਤੇ ਲੁੱਟਦੇ ਹਨ। ਇਸ ਨਾਟਕ ਦੇ ਪਾਤਰਾਂ ਨੇ ਹਸਾ-ਹਸਾ ਕੇ ਦਰਸ਼ਕਾਂ ਦੇ ਢਿਡੀ ਪੀੜਾਂ ਪਾ ਦਿੱਤੀਆਂ। ਸੁਸਾਇਟੀ ਦੀ ਸਥਾਨਕ ਇਕਾਈ ਦੇ ਮੈਂਬਰਾਂ ਸ੍ਰੀ ਸੁਰਿੰਦਰਪਾਲ ਪੱਦੀ ਅਤੇ ਸਾਹਬੀ ਦੀ ਟੀਮ ਨੇ ਜਾਦੂ ਦੇ ਟ੍ਰਿਕ ਦਿਖਾ ਕੇ ਜਾਦੂ ਪ੍ਰਤੀ ਪਾਈਆਂ ਜਾਂਦੀਆਂ ਗਲਤ ਧਾਰਨਾਵਾਂ ਨੂੰ ਬੇਪੜਦ ਕੀਤਾ। ਅੱਗ ਵਾਂਗ ਦਗਦੇ ਸੰਗਲ ਨੂੰ ਮੈਂਬਰਾਂ ਨੇ ਹੱਥਾਂ ਨਾਲ ਠੰਢਾ ਕਰਕੇ ਦਰਸ਼ਕਾਂ ਨੂੰ ਹੈਰਾਨ ਕਰ ਦਿੱਤਾ। ਅੱਧੀ ਰਾਤ ਤੱਕ ਚਲੇ ਇਸ ਮੇਲੇ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੀਤ ਪ੍ਰਧਾਨ ਮਾਸਟਰ ਰਾਜਿੰਦਰ ਭਦੌੜ ਨੇ ਸੰਬੋਧਨ ਕਰਦਿਆਂ ਲੋਕਾਂ ਨੂੰ ਧਾਰਮਿਕ ਤੇ ਸਿਆਸੀ ਲੀਡਰਾਂ ਦੀਆਂ ਕਲਾਬਾਜੀਆਂ ਤੋਂ ਬਚਣ ਲਈ ਤਰਕਸ਼ੀਲ ਨਜ਼ਰੀਆਂ ਅਪਣਾਉਣ ਤੇ ਜ਼ੋਰ ਦਿੱਤਾ। ਤਾਂ ਕਿ ਸਮਾਜ ਨੂੰ ਵਿਗਿਆਨਕ ਢੰਗ ਨਾਲ ਸਿਰਜਣ ਲਈ ਲਹਿਰ ਪੈਦਾ ਕੀਤੀ ਜਾ ਸਕੇ। ਪ੍ਰੋਗਰਾਮ ਦੇ ਆਖਰ ਵਿਚ ਸਥਾਨਕ ਇਕਾਈ ਦੇ ਪ੍ਰਧਾਨ ਸਾਥੀ ਬਲਵੀਰ ਦੁਸਾਂਝ ਨੇ ਮੇਲੇ ਵਿਚ ਸ਼ਾਮਲ ਲੋਕਾਂ, ਗ੍ਰਾਮ ਪੰਚਾਇਤ ਉੱਚਾ ਪਿੰਡ, ਡਾ. ਬੀ. ਆਰ. ਅੰਬੇਡਕਰ ਮਿਸ਼ਨ ਸੁਸਾਇਟੀ ਦਾ ਉਚੇਚੇ ਤੌਰ ਤੇ ਧੰਨਵਾਦ ਕੀਤਾ। ਸਮੁੱਚੇ ਪ੍ਰੋਗਰਾਮ ਦੌਰਾਨ ਸਟੇਜ਼ ਸੰਚਾਲਨ ਦਾ ਕੰਮ ਮਾਸਟਰ ਸੁਖਦੇਵ ਸਿੰਘ ਨੇ ਬਾਖੂਬੀ ਨਿਭਾਇਆ।

-ਅਮਰਜੀਤ (ਮੈਡਮ)

ਪ੍ਰੈਸ ਸਕੱਤਰ, ਫਗਵਾੜਾ।

## ਤਰਕਸ਼ੀਲ ਮੇਲਾ ਜਗਤਪੁਰ

'ਮਾਨਸਿਕ ਰੋਗਾਂ ਦਾ ਸ਼ਿਕਾਰ ਸਭ ਤੋਂ ਵੱਧ ਔਰਤਾਂ ਹੀ ਹੁੰਦੀਆਂ ਹਨ ਕਿਉਂਕਿ ਇਨ੍ਹਾਂ ਦੇ ਚਾਵਾਂ ਅਤੇ ਸੱਧਰਾਂ ਨੂੰ ਹਰ ਪ੍ਰਕਾਰ ਦਬਾਅ ਕੇ ਰੱਖਿਆ ਜਾਂਦਾ ਹੈ ਜਿਸ ਦਾ ਮੁੱਖ ਜਿੰਮੇਂਵਾਰ ਮਰਦ ਪ੍ਰਧਾਨ ਸਮਾਜ ਹੈ।' ਇਹ ਸ਼ਬਦ ਸ੍ਰੀ ਸੱਤਪਾਲ ਸਲੋਹ ਆਰਗੇਨਾਈਜ਼ਰ ਦੁਆਬਾ ਜੋਨ ਨੇ ਪਿੰਡ ਜਗਤਪੁਰ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਬੰਗਾ ਦੁਆਰਾ ਕਰਵਾਏ ਗਏ ਤਰਕਸ਼ੀਲ ਮੇਲੇ ਦੌਰਾਨ ਆਖੇ।

ਪ੍ਰੋਫੈਸਰ ਦਵਿੰਦਰ ਸਿੰਘ ਗਿੱਲ ਜੀ ਨੇ ਰਿਬਨ ਕੱਟ ਕੇ ਅੱਖਾਂ ਉੱਤੇ ਪੱਟੀ ਬੰਨ੍ਹ ਕੇ ਸਕੂਟਰ ਚਲਾਉਣ ਦੀ ਸ਼ੁਰੂਆਤ ਕਰਾਈ। ਮਾਂ ਨਰੇਸ ਅਤੇ ਜਸਵੰਤ ਗੋਸਲ ਨੇ ਇਸ ਆਈਟਮ ਨੂੰ ਸਫਲਤਾ ਪੂਰਬਕ ਮੁਕੰਮਲ ਕਰਕੇ ਲੋਕਾਂ ਨੂੰ ਦੱਸਿਆ ਕਿ ਇਹ ਕਿਸੇ ਵੀ ਕਰਾਮਾਤ ਦਾ ਕਰਿਸ਼ਮਾ ਨਹੀਂ ਹੈ ਸਗੋਂ ਪ੍ਰੈਕਟਿਸ ਹੈ।

ਲੋਕ ਕਲਾ ਸੰਗਮ ਫਗਵਾੜਾ ਵਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਝੱਲੀ ਕਿੱਥੇ ਜਾਵੇ' ਸ੍ਰੀਮਤੀ ਸੁਮਨ ਦੀ ਨਿਰਦੇਸ਼ਨਾ ਹੇਠ ਮੰਚਨ ਕੀਤੇ ਗਏ ਨਾਟਕਾਂ ਤੋਂ ਇਲਾਵਾ ਕੋਰੀਓਗ੍ਰਾਫੀਆਂ 'ਮੈਂ ਧਰਤੀ ਪੰਜਾਬ ਦੀ' ਅਤੇ 'ਧੀ ਦੀ ਪੁਕਾਰ' ਵੀ ਪੇਸ਼ ਕੀਤੀਆਂ ਗਈਆਂ ਜਿਨ੍ਹਾਂ ਨੂੰ ਲੋਕਾਂ ਨੇ ਬਹੁਤ ਪਸੰਦ ਕੀਤਾ। ਪਹਿਲੇ ਨਾਟਕ ਵਿਚ ਸਾਧਾਂ ਸੰਤਾਂ ਅਤੇ ਜੋਤਸ਼ੀਆਂ ਦੁਆਰਾ ਕੀਤੀ ਜਾਂਦੀ ਲੋਕਾਂ ਦੀ ਅੰਨ੍ਹੀ ਲੁੱਟ ਬਾਬਤ ਦੱਸਿਆ ਗਿਆ ਅਤੇ ਦੂਸਰਾ ਨਾਟਕ ਇਕ ਨਵ-ਵਿਆਹੀ ਮੁਟਿਆਰ ਦੇ ਦੁਖਾਤ ਨੂੰ ਪੇਸ਼ ਕਰਦਾ ਸੀ ਜਿਸ ਦਾ ਪਤੀ ਤੰਗੀਆਂ-ਤੁਰਛੀਆਂ ਨੂੰ ਨਾ ਸਹਾਰਦਾ ਹੋਇਆ ਪੈਸੇ ਖਾਤਰ ਸੁਹਾਗ ਵਾਲੀ ਰਾਤ ਨੂੰ ਹੀ ਵਿਦੇਸ਼ ਚਲੇ ਜਾਂਦਾ ਹੈ।

ਡਾ. ਜੋਗਿੰਦਰ ਪ੍ਰਧਾਨ ਇਕਾਈ ਗੜ੍ਹਸ਼ੰਕਰ, ਜਸਵੰਤ ਗੋਸਲ, ਮਾ. ਸੁਭਾਸ਼, ਅਮਰੀਕ ਗੜ੍ਹਸ਼ੰਕਰੀ ਅਤੇ ਮਨਜੀਤ ਹਰਮਨ ਨੇ ਲੋਕਾਂ ਨੂੰ ਜਾਦੂ ਦੀਆਂ ਹੈਰਾਨੀ ਭਰੀਆਂ ਹੱਥ ਫੇਰੀਆਂ ਦਿਖਾਕੇ ਇਸ ਪ੍ਰਤੀ ਪਾਏ ਜਾਂਦੇ ਸ਼ੰਕੇ ਦੂਰ ਕੀਤੇ। ਪਾਲੀ ਸੰਧੂ ਨੇ ਭੈਣ-ਭਰਾ ਦੇ ਪਿਆਰ ਸੰਬੰਧੀ ਗੀਤ ਪੇਸ਼ ਕੀਤਾ। ਮਾ. ਸੁਖਦੇਵ ਫਗਵਾੜਾ (ਮੈਂਬਰ ਸੰਪਾਦਕੀ ਬੋਰਡ ਤਰਕਸ਼ੀਲ) ਨੇ ਲੋਕਾਂ ਨੂੰ ਦੱਸਿਆ ਕਿ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਅਤੇ ਕਰਾਮਾਤਾਂ ਆਦਿ ਅਲਾਮਤਾਂ ਨੂੰ ਬਰਕਰਾਰ ਰੱਖਣ ਲਈ ਸਾਡੇ ਰਾਜਨੀਤਕ ਲੀਡਰ, ਟੈਲੀਵਿਜ਼ਨ ਅਤੇ ਹੋਰ ਪ੍ਰਚਾਰ ਮਾਧਿਅਮ ਬਹੁਤ ਵੱਡਾ ਯੋਗਦਾਨ ਪਾ ਰਹੇ ਹਨ। ਡਾ. ਚਮਨ ਲਾਲ ਮੈਡੀਕਲ ਅਫਸਰ ਬਲਾਚੌਰ ਨੇ ਵੱਖ ਵੱਖ ਗੈਰ ਵਿਗਿਆਨਕ ਟੀ. ਵੀ. ਸੀਰੀਅਲਾ ਦੀ ਆਲੋਚਨਾ ਕੀਤੀ। ਮਾਸਟਰ ਜਗਦੀਸ਼ ਜਨਰਲ ਸਕੱਤਰ ਇਕਾਈ ਬੰਗਾਂ ਮਾ. ਕੁਲਵਿੰਦਰ ਖਟਕੜ ਮੀਤ ਪ੍ਰਧਾਨ ਇਕਾਈ ਬੰਗਾ ਅਤੇ ਮਾਸਟਰ ਸ਼ੰਕਰ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਸਾਧਾਂ ਸੰਤਾਂ ਦੇ ਡੇਰਿਆਂ ਅੰਦਰ ਜਾਕੇ ਆਪਣੀ ਲੁੱਟ ਨਾ ਕਰਾਉਣ। ਇਸ ਵਿਗਿਆਨਕ ਯੁੱਗ ਵਿਚ ਜਾਦੂ-ਟੂਣੇ, ਜੰਤਰ-ਮੰਤਰ, ਧਾਗੇ-ਤਬੀਤਾਂ, ਪੇੜੇ ਕਰਾਉਣੇ, ਪਾਣੀ ਕਰਾਉਣੇ ਅਤੇ ਹੋਰ ਗੈਬੀ ਸ਼ਕਤੀਆਂ ਵਰਗੀਆਂ ਅਲਾਮਤਾਂ ਲਈ ਕੋਈ ਸਥਾਨ ਨਹੀਂ ਹੈ। ਵਿਗਿਆਨਕ ਯੁੱਗ ਦੇ ਹਾਣੀ ਬਣਨ ਲਈ ਵਿਗਿਆਲਕ ਵਿਚਾਰਧਾਰਾ ਨੂੰ ਅਪਣਾਉਣ ਦੀ ਲੋੜ ਹੈ।

ਸ. ਜਸਵੀਰ ਸਿੰਘ ਐਸ. ਐਚ. ਓ. ਮੁਕੰਦਰਪੁਰ, ਬਲਵੀਰ ਸਿੰਘ ਸਰਪੰਚ ਜਗਤਪੁਰ, ਪ੍ਰੋ. ਦਵਿੰਦਰ ਸਿੰਘ ਗਿੱਲ, ਅਮਰਜੀਤ ਸਿੰਘ ਅਤੇ ਜਸਵੀਰ ਸਿੰਘ ਨੂਰਪੁਰੀ (ਪੱਤਰਕਾਰ ਅਜੀਤ) ਨੂੰ ਇਸ ਮੇਲੇ ਦੇ ਵਿਚ ਪ੍ਰਬੰਧਕਾਂ ਦੁਆਰਾ ਸਨਮਾਨਿਤ ਕੀਤਾ ਗਿਆ।

ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ ਅਤੇ ਯੂ. ਐਨ. ਓ. ਵਲੋਂ ਸਨਮਾਨਤ ਸ. ਮਹਿੰਦਰ ਸਿੰਘ ਦੁਸਾਂਝ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੰਮ ਦੀ ਸਰਾਹਨਾ ਕਰਦਿਆਂ ਕਿਹਾ ਕਿ ਤਰਕਸ਼ੀਲ ਵੀਰ



ਇਕ ਬਹੁਤ ਹੀ ਵੱਡੇ ਪਹਾੜ ਨੂੰ ਪਿੱਛੇ ਧਕੇਲਣ ਦੀ ਕੋਸ਼ਿਸ਼ ਕਰ ਰਹੇ ਹਨ। ਇਨ੍ਹਾਂ ਦਾ ਰਸਤਾ ਔਕੜਾ ਭਰਿਆ ਹੈ ਉਨ੍ਹਾਂ ਨੇ ਪੂਰਨ ਯਕੀਨ ਨਾਲ ਕਿਹਾ ਕਿ ਤਰਕਸ਼ੀਲਾਂ ਦੀ ਜਿੱਤ ਜ਼ਰੂਰ ਹੋਵੇਗੀ ਮੁਸ਼ਕਲਾਂ ਦਾ ਸਾਹਮਣਾ ਕਰਨ ਵਾਲੇ ਕਦੇ ਹਾਰ ਦਾ ਮੂੰਹ ਨਹੀਂ ਦੇਖਦੇ। ਉਨ੍ਹਾਂ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਤਰਕਸ਼ੀਲਾਂ ਦੇ ਇਸ ਯੋਗ ਕਾਰਜ ਵਿਚ ਭਰਵਾਂ ਸਹਿਯੋਗ ਦੇਣ ਤਾਂ ਜੋ ਵਹਿਮਾਂ-ਭਰਮਾਂ ਅਤੇ ਲੁੱਟ ਖਸੁੱਟ ਤੋਂ ਰਹਿਤ ਸਮਾਜ ਦੀ ਸਿਰਜਨਾ ਕੀਤੀ ਜਾ ਸਕੇ। ਮੇਲੇ ਦੇ ਅੰਤ ਵਿਚ ਭਖਦੇ ਕੋਲਿਆਂ ਉੱਪਰ ਨੰਗੇ ਪੈਰੀ ਚੱਲ ਕੇ ਦਿਖਾਇਆ ਅਤੇ ਇਸ ਦੇ ਭੇਦ ਬਾਰੇ ਦੱਸਿਆ ਗਿਆ। ਇਸ ਪ੍ਰੋਗਰਾਮ ਦੀ ਸਟੇਜ ਸੰਚਾਲਨਾ ਦੀ ਡਿਊਟੀ ਮਾ ਸੁਭਾਸ਼ ਅਤੇ ਮਾ. ਸੋਮਨਾਥ ਨੇ ਬਾਖੂਬੀ ਨਿਭਾਈ। ਇਸ ਮੇਲੇ ਦੀ ਸਫ਼ਲਤਾ ਲਈ ਪਾਲੀ ਸੰਧੂ, ਬਲਬੀਰ ਸਿੰਘ, ਅਮਰਜੀਤ, ਪ੍ਰਿਤਪਾਲ, ਜਸਵਿੰਦਰ, ਬਿੰਦਰ, ਰਾਜੇਸ਼ ਕੁਮਾਰ, ਸਤਨਾਮ, ਲਖਵਿੰਦਰ ਬੀਦਾ, ਦਵਿੰਦਰ ਲਧਾਣਾ ਉੱਚਾ, ਸੁਖਵਿੰਦਰ ਸ਼ੇਕਰਾਂ, ਮਾ. ਸ਼ਮਸ਼ੇਰ ਅਤੇ ਅਵਤਾਰ ਨੇ ਅਣਥੱਕ ਕੋਸ਼ਿਸ਼ਾਂ ਕੀਤੀਆਂ।

-ਮਾਸਟਰ ਜਗਦੀਸ਼

ਜਨਰਲ ਸਕੱਤਰ, ਇਕਾਈ ਬੰਗਾ।

## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਅਬੋਹਰ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਅਬੋਹਰ ਅਤੇ ਡਾ. ਰਣਜੀਤ ਯਾਦਗਾਰੀ ਕਲੱਬ ਦਲਮੀਰ ਖੇੜਾ ਦੇ ਸਹਿਯੋਗ ਨਾਲ ਡਾ. ਰਣਜੀਤ ਨੂੰ ਸਮਰਪਿਤ ਦੂਸਰਾ ਤਰਕਸ਼ੀਲ ਮੇਲਾ ਪਿੰਡ ਦਲਮੀਰ ਖੇੜਾ ਵਿਖੇ 22-8-98 ਦੀ ਰਾਤ ਨੂੰ ਜਲ ਘਰ ਦਲਮੀਰ ਖੇੜਾ ਵਿਖੇ ਕਰਵਾਇਆ ਗਿਆ।

ਲੋਕ ਕਲਾ ਮੰਚ ਮੁੱਲਾਪੁਰ ਦੀ ਟੀਮ ਵੱਲੋਂ ਨਾਟਕ 'ਸੁੱਕੀ ਕੁੱਖ' ਲੇਖਕ ਅਜਮੇਰ, ਨਿਰਦੇਸ਼ਕ ਹਰਕੇਸ਼ ਚੌਧਰੀ ਦਿਖਾਇਆ ਗਿਆ। ਬਾਂਝ ਹੋਣ ਦੇ ਸਾਰੇ ਨੁਕਸ ਹੀ ਔਰਤਾਂ ਵਿਚ ਹੀ ਕੱਢਦੇ ਜਾਂਦੇ ਹਨ ਬਾਂਝ ਔਰਤਾਂ ਨੂੰ ਸਾਡਾ ਸਮਾਜ ਕਿਸ ਤਰ੍ਹਾਂ ਦੇਖਦਾ ਹੈ ਦੂਸਰਾ ਨਾਟਕ 'ਜਲਦੇਵ' ਨਿਰਦੇਸ਼ਕ ਤੇ ਲੇਖਕ ਹਰਕੇਸ਼ ਸਨ। ਜੋ ਕਾਫੀ ਲੰਮਾ ਨਾਟਕ ਸੀ। ਪਰੰਤੂ ਆਪਣੀ ਅਮਿੱਟ ਛਾਪ ਛੱਡ ਗਿਆ। ਇੱਕ ਸਿੱਧੜ ਨੂੰ ਚਲਾਕ ਲੋਕਾਂ ਨੇ ਜਲ ਦੇਵ ਬਣਾ ਕੇ ਆਪਣੀ ਤੋਰੀ ਫੁਲਕਾ ਚਲਾਇਆ। ਵੱਖ ਵੱਖ ਤਰ੍ਹਾਂ ਦੇ ਪਾਖੰਡ ਦਾ ਪਰਦਾ ਫਾਸ਼ ਕੀਤਾ ਗਿਆ। ਕੋਰੀਓਗ੍ਰਾਫੀ 'ਧੀ ਦੀ ਪੁਕਾਰ' ਤੇ ਗੁਰਦਾਸ ਮਾਨ ਦੇ ਗੀਤ ਤੇ ਕੋਰੀਓਗ੍ਰਾਫੀ "ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀ ਜੋ ਮੇਲੇ ਦਾ ਸਿਖਰ ਸੀ।

ਮੇਲੇ ਦੇ ਮੁੱਖ ਬੁਲਾਰੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੀਤ ਪ੍ਰਧਾਨ ਮਾਸਟਰ ਰਾਜਿੰਦਰ ਭਦੌੜ ਸਨ। ਉਹਨਾਂ ਨੇ ਲੋਕਾਂ ਦੀ ਜ਼ਿੰਦਗੀ ਵਿਚ ਪਾਏ ਜਾਂਦੇ ਭਰਮ ਭੁਲੇਖੇ ਅਤੇ ਅੰਧਵਿਸ਼ਵਾਸਾਂ ਦਾ ਤਰਕ ਰਾਹੀਂ ਵਿਸ਼ਲੇਸ਼ਣ ਕਰਦੇ ਹੋਏ ਲੋਕਾਂ ਨੂੰ ਵਿਗਿਆਨ ਸੋਚ ਅਪਣਾਉਣ ਦਾ ਸੰਦੇਸ਼ ਦਿੱਤਾ। ਉਹਨਾਂ ਦੇ ਘਰਾਂ ਵਿਚ ਹੋਣ ਵਾਲੀਆਂ ਘਟਨਾਵਾਂ ਤੇ ਕੇਸ ਰਿਪੋਰਟਾਂ ਬਾਰੇ ਜਾਣਕਾਰੀ ਦਿੱਤੀ ਤੇ ਹਰ ਗੱਲ ਨੂੰ ਕੀ, ਕਿਉਂ ਤੇ ਕਿਵੇ ਤੇ ਤਰਕ ਦੀ ਕਸੌਟੀ ਤੇ ਪਰਖਣ ਲਈ ਕਿਹਾ। ਗੈਬੀ ਸ਼ਕਤੀ ਦੇ ਦਾਵੇਦਾਰਾਂ ਨੂੰ ਖੁੱਲੀ ਚੁਣੌਤੀ ਦਿੱਤੀ ਕਿ ਕਿਸੇ ਕੋਲ ਭੋਰਾ ਭਰ ਵੀ ਸ਼ਕਤੀ ਹੈ ਤਾਂ ਉਹ ਤਰਕਸ਼ੀਲ ਸੁਸਾਇਟੀ ਵੱਲੋਂ ਰੱਖੀਆਂ 23 ਸ਼ਰਤਾਂ ਵਿਚੋਂ ਇਕ ਵੀ ਸ਼ਰਤ ਪੂਰੀ ਕਰਕੇ ਇੱਕ ਲੱਖ ਰੁ: ਦਾ ਨਕਦ ਇਨਾਮ ਜਿੱਤ ਸਕਦੇ ਹਨ। ਉਹਨਾਂ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਸਾਧਾ-ਸੰਤਾਂ ਦੇ ਮਗਰ ਲੱਗ ਕੇ ਆਪਣੀ ਮਿਹਨਤ ਨਾਲ ਕੀਤੀ ਕਮਾਈ ਬਰਬਾਦ ਨਾ ਕਰਨ। ਲੋਕਾਂ ਨੇ ਭਾਸ਼ਣ ਸੁਣ ਕੇ ਵਾਹ-ਵਾਹ ਕੀਤੀ ਗਈ। ਲੋਕਾਂ ਦਾ ਕਹਿਣਾ ਸੀ ਕਿ ਨਾਟਕ ਘੱਟ ਤੇ ਭਾਸ਼ਣ ਜਿਆਦਾ ਹੋਣਾ ਚਾਹੀਦਾ ਹੈ।

ਜਾਦੂ ਇਕ ਹੱਥ ਦੀ ਸਫਾਈ ਹੈ। ਇਸ ਤਹਿਤ ਜਾਦੂ ਦੇ ਸ਼ੋਅ ਅਬੋਹਰ ਇਕਾਈ ਵਲੋਂ ਪ੍ਰਧਾਨ ਗਣਪਤ, ਸਕੱਤਰ ਜਗਦੀਸ਼ ਕਿੱਕਰ ਖੇੜਾ, ਰੇਸਮ ਚਿਰਾਗਢਾਵੀ, ਸੀਤਾਰਾਮ ਚੂਹੜੀਵਾਲਾ ਪੰਨਾ, ਭਗਵਾਨ ਦਾਸ ਜੇ. ਈ., ਪੂਰਨ ਚੰਦ ਦੋਲਤਪੁਰਾ, ਲਾਲ ਚੰਦ ਤੇ ਨਿਰਮਲ ਆਲਮਗੜ੍ਹ ਨੇ ਹੈਰਾਨੀਜਨਕ ਜਾਦੂ ਦੇ ਸ਼ੋਅ ਪੇਸ਼ ਕੀਤੇ ਤੇ ਲੋਕਾਂ ਨੂੰ ਸਮਝਾਇਆ ਕਿ ਜਾਦੂ ਇਕ ਹੱਥ ਦੀ ਸਫਾਈ, ਹੇਰਾਫੇਰੀ ਤੇ ਚਲਾਕੀ ਹੈ।

ਮੇਲੇ ਵਿਚ ਲੋਕਾਂ ਦਾ ਇਕੱਠ ਬਹੁਤ ਸੀ। ਨੇੜੇ ਦੇ ਪਿੰਡਾਂ ਦੇ ਲੋਕ ਟਰੈਕਟਰ, ਟਰਾਲੀਆਂ, ਸਕੂਟਰ ਜੀਪਾਂ ਤੇ ਸਾਈਕਲਾਂ ਤੇ ਲੋਕਾਂ ਨੇ ਆ ਕੇ ਮੇਲੇ ਦਾ ਆਨੰਦ ਮਾਣਿਆ। ਕਾਫੀ ਲੋਕਾਂ ਦੀ ਮੰਗ ਸੀ ਕਿ ਅਸੀਂ ਵੀ ਆਪਣੇ ਪਿੰਡਾਂ ਵਿਚ ਤਰਕਸ਼ੀਲ ਮੇਲਾ ਕਰਵਾਵਾਂਗੇ।

ਗੀਤ-ਸੰਗੀਤ ਕਲੱਬ ਦੇ ਵਿੱਤ ਸਕੱਤਰ ਬਲਵਿੰਦਰ ਸਿੰਘ ਦਲਮੀਰ ਖੇੜਾ ਨੇ ਗੀਤ ਪੇਸ਼ ਕੀਤੇ। ਮੂਵੀ ਮੇਕਰ ਰਾਜ ਕਲਰ ਸਟੂਡੀਓ ਖੂਈਆਂ-ਸਰਵਰ ਤੇ ਚੰਦ ਸਟੂਡੀਓ ਬੱਲੂਆਣਾ ਨੇ ਮੂਵੀ ਦਾ ਸਹਿਯੋਗ ਦਿੱਤਾ। ਸਟੇਜ ਸੰਚਾਲਕ ਪ੍ਰੋ. ਕੁਲਵਿੰਦਰ ਨੇ ਨਿਭਾਈ। ਪ੍ਰਬੰਧਕ ਡਾ. ਰਣਜੀਤ ਯਾਦਗਾਰੀ ਕਲੱਬ ਕਲਮੀਰ ਖੇੜਾ ਸੀ। ਕਲੱਬ ਦੇ ਪ੍ਰਧਾਨ ਨੀਦਾ ਸਿੰਘ ਨੇ ਸਾਰਿਆ ਮੈਂਬਰਾਂ ਦਾ ਧੰਨਵਾਦ ਕੀਤਾ।

## ਇਕਾਈ ਪਾਤੜਾਂ

ਬੀਤੇ ਦਿਨ ਗੌਰਮਿੰਟ ਆਈ. ਟੀ. ਆਈ. ਪਟਿਆਲਾ ਵਿਖੇ, ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਇਕਾਈ ਪਾਤੜਾ ਅਤੇ ਪੰਜਾਬ ਸਟੂਡੈਟਸ ਯੂਨੀਅਨ ਵਲੋਂ ਸ਼ਹੀਦ ਭਗਤ ਸਿੰਘ ਦੀ ਯਾਦ ਵਿਚ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿਚ ਚੇਤਨਾ ਕਲਾ ਮੰਚ ਪਾਤੜਾ ਵਲੋਂ ਨਾਟਕ ਪੇਸ਼ ਕੀਤੇ ਗਏ ਮੇਲੇ ਦੀ ਸ਼ੁਰੂਆਤ ਮਨਿੰਦਰ ਮਹਿਕ ਨੇ ਊਧਮ ਸਿੰਘ ਦੀ ਵਾਰ ਗਾ ਕੇ ਕੀਤੀ।

ਚੇਤਨਾ ਕਲਾ ਮੰਚ ਪਾਤੜਾ ਦੀ ਟੀਮ ਵਲੋਂ ਪਹਿਲਾਂ ਨਾਟਕ 'ਤੇ ਦੇਵ ਪੁਰਸ਼ ਹਾ ਗਏ' ਪੇਸ਼ ਕੀਤਾ ਗਿਆ ਜਿਸ ਵਿਚ ਪਖੰਡੀ ਸਾਧ ਦੇ ਕਿਰਦਾਰ ਵਿਚ ਸੁਖਵਿੰਦਰ ਸੁਖੀ ਦੀ ਅਦਾਕਾਰੀ ਬੇਮਿਸਾਲ ਰਹੀ ਦੂਜਾ ਨਾਟਕ ਗੁਰਸ਼ਰਨ ਸਿੰਘ ਦੀ ਲਿਖਤ 'ਇਕ ਕੁਰਸੀ ਇਕ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ' ਪੇਸ਼ ਕੀਤਾ ਗਿਆ ਤੀਜਾ ਨਾਟਕ 'ਕਾਕੇ' ਜੋ ਕੇਤੀਆਂ ਕਾਂਡ ਤੇ ਆਧਾਰਿਤ ਹੈ ਪੇਸ਼ ਕੀਤਾ ਗਿਆ ਫਿਰ ਵਾਰੀ ਆਈ ਸ਼ਹੀਦ ਭਗਤ ਸਿੰਘ ਨੂੰ ਸ਼ਰਧਾਜਲੀ ਭੇਟ ਕਰਦਾ ਨਾਟਕ 'ਇਨਕਲਾਬ ਜਿੰਦਾਬਾਦ' ਦੀ ਪੇਸ਼ਕਾਰੀ ਕੀਤੀ ਗਈ। ਪੀ. ਐਸ. ਯੂ. ਦੇ ਸੂਬਾ ਆਗੂ ਰਾਮਿੰਦਰ ਸਿੰਘ ਨੇ ਆਪਣੇ ਵਿਚਾਰ ਪੇਸ਼ ਕੀਤੇ

ਸਟੇਜ ਦੀ ਜ਼ਿੰਮੇਵਾਰੀ ਵਾਰੋ ਵਾਰੀ ਗੁਰਮੁੱਖ ਸਿੰਘ ਅੱਛਰ ਸਿੰਘ ਪੰਧੇਰ ਅਤੇ ਜਸਕਰਨ ਸਿੰਘ ਨੇ ਬਖ਼ੂਬੀ ਨਿਭਾਈ। ਨਿਵਾਸੀ ਮੇਲੇ ਦੇ ਅੰਤ ਵਿਚ ਠੰਡੇ ਪਾਣੀ ਦੀ ਛਬੀਲ ਵੀ ਲਾਈ ਗਈ।

## ਇਕਾਈ ਟਾਂਡਾ

ਵਿਸ਼ਾ : ਕੀਤੇ ਗਏ ਪ੍ਰੋਗਰਾਮ ਦੀ ਰਿਪੋਰਟ

ਇਕਾਈ ਟਾਂਡਾ ਵਲੋਂ ਪਿਛਲੇ ਦਿਨੀਂ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਇਕ ਪ੍ਰੋਗਰਾਮ ਹੇਠ ਲਿਖੇ ਅਨੁਸਾਰ ਕੀਤਾ ਗਿਆ

ਸਮਾਂ : 9 ਅਕਤੂਬਰ ਦਿਨ ਸ਼ਨੀਵਾਰ

ਸਥਾਨ : ਸ੍ਰੀ ਗੁਰੂ ਹਰ ਕ੍ਰਿਸ਼ਨ ਪਬਲਿਕ ਸਕੂਲ (ਬੇਗੋਵਾਲ)

ਸੁਸਾਇਟੀ ਸਬੰਧੀ ਜਾਣ ਪਹਿਚਾਣ : ਰਮੇਸ਼ ਕੁਮਾਰ ਡਿਪਟੀ

ਮੈਜਿਕ ਟ੍ਰਿਕ : ਸ੍ਰੀ ਰਾਮ ਲੁਭਾਇਆ

ਤਕਰੀਰ : ਸ੍ਰੀ ਹਰਦੀਪ ਖੁੱਡਾ

ਵਿਸ਼ੇਸ਼ ਸਹਿਯੋਗ : ਗਿਆਨੀ ਮਾਨ ਸਿੰਘ ਜੀ

-ਰਮੇਸ ਕੁਮਾਰ ਸਕੱਤਰ

## ਅੰਧ ਵਿਸ਼ਵਾਸ ਵਿਰੁੱਧ ਤਰਕਸ਼ੀਲ ਕਾਫਲਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਫੈਸਲੇ ਅਨੁਸਾਰ ਸ਼ਹੀਦੇ ਆਜ਼ਮ ਸ. ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਲੋਕਾਂ ਦੀ ਸੋਚ ਨੂੰ ਵਿਗਿਆਨਕ ਬਨਾਉਣ ਲਈ ਪਿੰਡਾਂ ਵਿਚ ਤਰਕਸ਼ੀਲ ਕਾਫਲਾ ਕੱਢਣ ਦੇ ਅਧਾਰ ਤੇ ਇਕਾਈ ਸਰਦੂਲਗੜ੍ਹ ਵਲੋਂ 3 ਅਤੇ 4 ਅਕਤੂਬਰ ਨੂੰ ਦੋ ਰੋਜ਼ਾ ਤਰਕਸ਼ੀਲ ਕਾਫਲਾ ਕੱਢਿਆ ਗਿਆ ਜਿਸਨੂੰ ਤੋਰਨ ਦੀ ਸ਼ੁਰੂਆਤ ਸ੍ਰੀ ਰਜਿੰਦਰਪਾਲ ਸਿੰਘ ਐਸ. ਡੀ. ਐਮ. ਸਰਦੂਲਗੜ੍ਹ ਵੀ ਤਰਕਸ਼ੀਲਾਂ ਦੀ ਹੌਸਲਾ ਅਫਜਾਈ ਕਰਨ ਲਈ ਪਹੁੰਚੇ। ਪਹਿਲੇ ਦਿਨ ਇਹ ਕਾਫਲਾ ਸਰਦੂਲ ਗੜ੍ਹ ਦੇ ਬਾਜ਼ਾਰ ਵਿਚੋਂ ਹੁੰਦਾ ਹੋਇਆ ਸਰਦੂਲ ਵਾਲਾ, ਡੱਤਾ ਮਾਲੋਕਾ, ਝੁਨੀਰ, ਸਾਹਨੇਵਾਲੀ ਅਤੇ ਬੁਰਜ ਭਲਾਈਕੇ ਪਹੁੰਚਿਆ ਅਤੇ ਦੂਸਰੇ ਦਿਨ ਹਰਿਆਣਾ ਪ੍ਰਾਂਤ ਦੀ ਪੰਜਾਬੀ ਬੈਲਟ ਦੇ ਪਿੰਡਾਂ ਰੋਹਨ, ਫੱਗੂ, ਥਰਾਜ, ਭੀਮਾ ਅਤੇ ਮੱਲੜੀ ਹੁੰਦਾ ਹੋਇਆ ਸਮਾਪਤ ਹੋਇਆ। ਵੱਖ ਵੱਖ ਪਿੰਡਾਂ ਵਿਚ ਹੋਏ ਇਕੱਠ ਨੂੰ ਪ੍ਰਧਾਨ ਬਲਕਾਰ ਸਿੰਘ, ਮੀਤ ਪ੍ਰਧਾਨ ਜਗਦੀਪ ਸਿੰਘ, ਮਾ. ਬਲਵੰਤ, ਰਾਜ ਸਿੰਘ ਅਤੇ ਅਰਵਿੰਦਰ ਸਿੰਘ ਨੇ ਸੰਬੋਧਨ ਕਰਦੇ ਹੋਏ ਲੋਕਾਂ ਨੂੰ ਵਹਿਮ-ਭਰਮ ਦੇ ਪਿਛੋਕੜ, ਕਾਰਨ ਅਤੇ ਹੱਲ ਬਾਰੇ ਸਮਝਾਇਆ ਅਤੇ ਮਾਨਸਿਕ ਰੋਗਾਂ ਦੀ ਜਾਣਕਾਰੀ ਦਿੱਤੀ ਜਿਸਨੂੰ ਆਮ ਲੋਕ ਭੂਤ ਪ੍ਰੇਤਾਂ ਦਾ ਕਾਰਨ ਸਮਝਦੇ ਹਨ। ਸਾਰੇ ਪਿੰਡਾਂ ਵਿਚ ਹੀ ਪਖੰਡੀਆਂ ਨੂੰ ਚੈਲਿੰਜ, ਅਤੇ ਇਕ ਲੱਖ ਦਾ ਇਨਾਮ ਜਿੱਤਣ ਬਾਰੇ ਦੁਹਰਾਇਆ ਗਿਆ। ਤਾਰ ਸਿੰਘ ਨੇ ਜਾਦੂ ਰਾਹੀਂ ਲੋਕਾਂ ਨੂੰ ਸਮਝਾਇਆ ਕਿ ਇਹ ਇਕ ਕਲਾ ਹੈ, ਹੱਥ ਦੀ ਸਫਾਈ ਹੈ। ਇਸ ਮੌਕੇ ਤੇ ਮਾ. ਬਲਜੀਤ ਪਾਲ ਅਤੇ ਮਾ. ਓਮ ਪ੍ਰਕਾਸ਼ ਨੇ ਸਾਖਰਤਾ ਬਾਰੇ ਦੱਸਿਆ ਅਤੇ ਲੜਕੀਆਂ ਨੂੰ ਵੱਧ ਤੋਂ ਵੱਧ ਗਿਣਤੀ ਵਿਚ ਪੜ੍ਹਾਉਣ ਦੀ ਪ੍ਰੇਰਨਾ ਦਿੱਤੀ। ਸਾਰੇ ਪ੍ਰੋਗਰਾਮ ਦੌਰਾਨ ਨਰਿੰਦਰ ਸੰਘਾ ਅਤੇ ਮਾ. ਲਵੰਤ ਸਿੰਘ ਨੇ ਤਰਕਸ਼ੀਲ ਗੀਤ ਪੇਸ਼ ਕੀਤੇ। ਸਾਰੇ ਪਿੰਡਾਂ ਵਿਚ ੀ ਵੱਡੀ ਗਿਣਤੀ ਵਿਚ ਲੋਕਾਂ ਵਲੋਂ ਤਰਕਸ਼ੀਲ ਸਾਹਿਤ ਖਰੀਦ ਕੇ ਸੱਲੀ ਪ੍ਰਗਟਾਈ ਗਈ। ਕਾਫਲੇ ਦੌਰਾਨ ਲੋਕਾਂ ਵਲੋਂ ਕੀਤੇ ਪ੍ਰਸ਼ਨਾਂ ਦੇ ਉੱਤਰ ਵਧੀਆਂ ਢੰਗ ਨਾਲ ਦਿੱਤੇ ਗਏ।

-ਪ੍ਰਧਾਨ ਇਕਾਈ ਸਰਦੂਲਗੜ੍ਹ

## ਇਕਾਈ ਦੇਵੀਗੜ੍ਹ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੱਦੇ ਤੇ ਸਾਰੇ ਪੰਜਾਬ ਵਿਚ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਕਾਫਲੇ ਕੱਢੇ ਗਏ। ਇਸ ਦਿਨ ਨੂੰ ਹੀ ਸਮਰਪਿਤ ਤਰਕਸ਼ੀਲ ਸੁਸਾਇਟੀ ਇਕਾਈ ਦੇਵੀਗੜ੍ਹ ਵਲੋਂ ਵੀ ਤਰਕਸ਼ੀਲ ਕਾਫਲਾ ਤੋਰਿਆ ਗਿਆ। ਇਹ ਕਾਫਲਾ ਦੇਵੀਗੜ੍ਹ ਤੋਂ ਸ਼ੁਰੂ ਹੋ ਕੇ ਮਸ਼ੀਗਨ, ਫਰੀਦਪੁਰ, ਈਸਰਹੇੜੀ ਅਤੇ ਪਿੰਡ ਟਾਂਡੇ ਵਿਖੇ ਸਮਾਪਤ ਹੋਇਆ। ਇਸ ਕਾਫਲੇ ਵਿਚ ਵਿਸ਼ੇਸ਼ ਸਹਿਯੋਗ ਸ. ਕਰਮਜੀਤ ਸਿਘ ਨੰਬਰਦਾਰ ਅਤੇ ਸਰਪੰਚ ਕੁਲਵਿੰਦਰ ਸਿੰਘ ਪਿੰਡ ਈਸਰਹੇੜੀ ਦਾ ਰਿਹਾ। ਇਸ ਕਾਫਲੇ ਨੂੰ ਥਾਨਾ ਜੁਲਦਾਂ ਦੇ ਇੰਸਪੈਕਟਰ ਸ. ਤੇਜਿੰਦਰ ਸਿੰਘ ਧਾਲੀਵਾਲ ਨੇ ਹਰੀ ਝੰਡੀ ਦੇ ਕੇ ਰਵਾਨਾ ਕੀਤਾ। ਸ. ਧਾਲੀਵਾਲ ਨੂੰ ਇਕ ਕਿਤਾਬ "ਤੇ ਦੇਵ ਪੁਰਸ਼ ਹਾਰ ਗਏ" ਅਤੇ ਇਕ ਤਰਕਸ਼ੀਲ ਮੈਗਜੀਨ ਸੁਸਾਇਟੀ ਦੇ ਪ੍ਰਧਾਨ ਸ. ਚਮਕੌਰ ਸਿੰਘ ਨੇ ਭੇਟ ਕੀਤੀ ਅਤੇ ਸ. ਧਾਲੀਵਾਲ ਨੇ ਇਸ ਪ੍ਰੋਗਰਾਮ ਨੂੰ ਕਾਫੀ ਸਰਾਹਿਆ। ਕਾਫਲੇ ਦਾ ਪਹਿਲਾ ਪ੍ਰੋਗਰਾਮ ਦੇਵੀਗੜ੍ਹ ਵਿਖੇ ਸ੍ਰੀ ਬ੍ਰਿਜ ਭੂਸ਼ਨ ਬੁਜਰਕ ਪ੍ਰਧਾਨ ਇਕਾਈ ਮੁਹਲਾ ਨੇ ਜਾਦੂ ਦੇ ਟ੍ਰਿਕ ਕਰਕੇ ਸ਼ੁਰੂ ਕੀਤਾ। ਫਿਰ ਮਨੀਰਾਮ, ਈਨਰ ਹੇੜੀ ਅਤੇ ਟਾਂਡੇ ਵਿਖੇ ਇਕ ਨਾਟਕ ਟੋਲੀਆਂ ਵਾਲਾ ਬਾਬਾ ਖੇਡਿਆ ਗਿਆ ਅਤੇ ਜਾਦੂ ਦੇ ਟ੍ਰਿਕ ਬ੍ਰਿਜ ਭੂਸ਼ਨ ਅਤੇ ਸੁਖਵਿੰਦਰ ਸੋਖਲ ਨੇ ਬਾਖੂਬੀ ਕੀਤੇ। ਸਾਰੇ ਪ੍ਰੋਗਰਾਮ ਵਿਚ ਹਰਦੇਵ ਸਿੰਘ ਘੁੜਾਮਨੇ ਇਕ ਬੁਲਾਰੇ ਵਜੋਂ ਲੋਕਾਂ ਨੂੰ ਤਰਕਸ਼ੀਲਤਾ ਅਪਣਾਉਣ ਤੇ ਜ਼ੋਰ ਦਿੱਤਾ। ਇਸ ਪ੍ਰੋਗਰਾਮਾਂ ਨੇ ਕਰੀਬ-ਕਰੀਬ ਮੇਲਿਆਂ ਦਾ ਰੂਪ ਹੀ ਧਾਰਨ ਕੀਤਾ ਸੀ। ਕਿਤਾਬਾਂ ਦੀ ਸਟਾਲ ਬਲਬੀਰ ਸਿੰਘ ਅਤੇ ਜਗਪਾਲ ਸਿੰਘ ਨੇ ਲਗਾਈ ਕਿਤਾਬਾਂ ਖਰੀਦਣ ਵਿਚ ਲੋਕਾਂ ਨੇ ਕਾਫੀ ਰੁਚੀ ਦਿਖਾਈ।

-ਹਰਦੇਵ ਸਿੰਘ ਘੁੜਾਮ ਪ੍ਰਧਾਨ ਲੋਕ ਸੇਵਾ ਮੰਚ ਦੇਵੀਗੜ੍ਹ

## ਇਕਾਈ ਮੌੜਮੰਡੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਮੌੜ ਮੰਡੀ ਤੇ ਤਲਵੰਡੀ ਸਾਬੋ ਵਲੋਂ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਕਾਫਲਾ ਕੱਢਿਆ। ਕਾਫਲੇ ਨੂੰ ਹਰੀ ਝੰਡੀ ਦੇ ਕੇ ਸ੍ਰੀ ਮੂਲ ਚੰਦ ਤਹਿਸੀਲਦਾਰ ਤਲਵੰਡੀ ਸਾਬੋ ਤੇ ਰਵਾਨਾ ਕੀਤਾ। ਕਾਫਲਾ ਮੌੜ ਮੰਡੀ ਦੀ ਅਨਾਜ ਮੰਡੀ ਵਿਚੋਂ ਚੱਲ ਕੇ ਮੌੜ ਮਲਾ, ਮੌੜ ਖੁਰਦ, ਰਾਜਗੜ੍ਹ ਕੁੱਬੇ, ਬੁਰਜ-ਮਾਨਸਾ, ਜੋਧਪੁਰ ਪਾਖਰ ਜਾ ਪਹੁੰਚਿਆ। ਸਾਰੇ ਪਿੰਡਾਂ ਦੇ ਲੋਕਾਂ ਨੇ ਇਸ ਪ੍ਰੋਗਰਾਮ ਨੂੰ ਸਲਾਹਿਆ 'ਤੇ ਤਰਕਸ਼ੀਲ ਆਗੂਆਂ ਦਾ ਸੁਆਗਤ ਕੀਤਾ ਬਲਦੇਵ ਸਿੰਘ, ਮੇਜਰ ਸਿੰਘ, ਯਾਦਵਿੰਦਰ ਸਿੰਘ ਮੀਤ ਪ੍ਰਧਾਨ ਤਲਵੰਡੀ ਸਾਬੋ ਨੇ ਜਾਦੂ ਦੇ ਸ਼ੋਅ ਵਿਖਾਏ। ਬੁਲਾਰੇ ਦਰਸ਼ਨ ਸਿੰਘ ਸਕੱਤਰ ਤਲਵੰਡੀ ਸਾਬੋ ਬਲਰਾਜ ਸਿੰਘ ਪ੍ਰੈਸ ਸਕੱਤਰ ਮੌੜ ਨੇ ਸੁਸਾਇਟੀ ਦੇ ਕੰਮਾਂ ਕਾਰਾਂ ਬਾਰੇ ਦੱਸਿਆ ਤੇ ਲੋਕਾਂ ਨੂੰ ਵਿਗਿਆਨ ਸੋਚ ਦੇ ਧਾਰਨੀ ਬਨਣ ਲਈ ਕਿਹਾ।

-ਕਿਸ਼ਨ ਸਿੰਘ ਕੁਬੇ ਸਕੱਤਰ ਇਕਾਨੀ ਮੌੜ ਮੰਡੀ



## ਤੁਹਾਡੇ ਹੁੰਗਾਰੇ

ਸਤੰਬਰ ਅਕਤੂਬਰ ਅੰਕ ਵਿਚ ਨਾਵਲਕਾਰ ਗੁਰਦਿਆਲ ਸਿੰਘ ਨਾਲ ਕੀਤੀ ਮੁਲਾਕਾਤ ਬਹੁਤ ਪ੍ਰਭਾਵਸ਼ਾਲੀ ਸੀ। ਹਰੇਕ ਅੰਕ ਵਿਚ ਕਾਲਮ 'ਪਿੰਡ ਦੀ ਸੱਥ 'ਚੋਂ' ਧਿਆਨ ਖਿੱਚਦਾ ਹੈ। ਡਾ. ਅਜੀਤ ਪਾਲ ਸਿੰਘ ਦੇ ਸਿਹਤ ਸਬੰਧੀ ਲੇਖ ਜਾਣਕਾਰੀ ਭਰਪੂਰ ਹੁੰਦੇ ਹਨ। ਮੈਗਜ਼ੀਨ ਦਾ ਟਾਈਟਲ ਕਈ ਵਾਰ ਢੁਕਵਾਂ ਨਹੀਂ ਹੁੰਦਾ।

-ਮੁਖਵਿੰਦਰ ਸਿੰਘ

ਚੋਹਲਾ ਸਾਹਿਬ, ਅੰਮ੍ਰਿਤਸਰ

ਮੈਗਜ਼ੀਨ ਦੇ ਪੁਰਾਣੇ ਪਾਠਕ ਹਾਂ। ਮੈਗਜ਼ੀਨ ਦੇ ਪੰਨੇ ਵਧਾਉਣ ਲਈ ਵਧਾਈ ਦੇ ਹੱਕਦਾਰ ਹੋ। ਸਤੰਬਰ-ਅਕਤੂਬਰ ਵਿਚ ਉੱਘੇ ਨਾਵਲਕਾਰ ਗੁਰਦਿਆਲ ਸਿੰਘ ਨਾਲ ਮੁਲਾਕਾਤ, ਬਲਦੇਵ ਜਲਾਲ ਦੀ ਜਾਗੋ, ਖਰਲਵੀਰ ਇੰਗਲੈਂਡ ਦਾ ਗੀਤ, ਨੂਰਮਹਿਲੀਆਂ ਦਾ ਗੋਰਖ ਧੰਦਾ ਤੇ ਕੰਮ ਹੀ ਪੂਜਾ ਹੈ ਆਦਿ ਰਚਨਾਵਾਂ ਸਲਾਹੁਣਯੋਗ ਸਨ। ਮੈਗਜ਼ੀਨ ਨੂੰ ਮਾਸਿਕ ਕੀਤਾ ਜਾਵੇ।

-ਬਲਵਿੰਦਰ ਜੀਤ ਸਿੰਘ, ਗੁਰਮੀਤ ਸਿੰਘ

ਚੱਕ ਜਾਨੀਸਰ, ਫਿਰੋਜ਼ਪੁਰ

ਤਰਕਸ਼ੀਲ ਲਈ ਪਰੂਫ ਰੀਡਿੰਗ ਦੀਆਂ ਗਲਤੀਆਂ ਸ਼ੋਭਦੀਆਂ ਨਹੀਂ। ਨਵੰਬਰ-ਦਸੰਬਰ ਅੰਕ ਦਾ ਟਾਈਟਲ ਪੰਨਾ ਤੇ ਵਿਚਲਾ ਕਾਗਜ਼ ਬਹੁਤ ਹੀ ਹਲਕਾ ਸੀ ਮੈਗਜ਼ੀਨ ਦੀ ਦਿੱਖ ਨਹੀਂ ਬਣੀ, ਜਿਸ ਕਰਕੇ 10 ਰੁਪਏ ਦੀ ਕੀਮਤ ਵੀ ਟੁੰਬਦੀ ਸੀ ਮੈਟਰ ਪੜ੍ਹ ਕੇ ਇੰਜ ਜਾਪਿਆ ਜਿਵੇਂ ਇਕੱਲੀ ਲੁਧਿਆਣਾ ਇਕਾਈ ਹੀ ਸਰਗਰਮੀਆਂ ਕਰਦੀ ਹੈ। ਟਾਈਟਲ ਪੰਨੇ ਤੇ ਸ਼ਹੀਦ ਭਗਤ ਸਿੰਘ ਦੀ ਟੋਪੀ ਵਾਲੀ ਤਸਵੀਰ ਲਗਾਉਂਦੇ ਤਾਂ ਬਿਹਤਰ ਸੀ।

-ਨਰਿੰਦਰ ਕੌਰ, ਸੁਖਵਿੰਦਰ ਕੌਰ

ਨਰਿੰਦਰ ਜੀਤ ਸਿੰਘ

ਦਾਊਦਪੁਰ, ਲੁਧਿਆਣਾ

ਮੈਗਜ਼ੀਨ ਵਿਚ ਸਲਾਹੁਣਯੋਗ ਮੈਟਰ ਹੁੰਦਾ ਹੈ। ਜਿਸਨੂੰ ਪੜ੍ਹ ਕੇ ਮਾਨਸਿਕ ਤਸੱਲੀ ਮਿਲਦੀ ਹੈ। ਨਵੰਬਰ-ਦਸੰਬਰ ਅੰਕ ਵਿਚ ਡਾ. ਹਰੀਸ਼ ਮਲਹੋਤਰਾ ਨਾਲ ਮੁਲਾਕਾਤ ਵਧੀਆ ਸੀ। ਅਮਰਜੀਤ ਢਿੱਲੋਂ ਦਾ ਗੀਤ ਸਲਾਹੁਣਯੋਗ ਸੀ। ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਚੇਤਨਾ ਕਾਫਲੇ ਦੀ ਬਰਨਾਲਾ ਇਕਾਈ ਦੀ ਰਿਪੋਰਟ ਅਧੂਰੀ ਸੀ।

-ਵਿੰਦਰ ਐਮ. ਏ.

ਠੀਕਰੀਵਾਲਾ, ਸੰਗਰੂਰ

ਨਵੰਬਰ-ਦਸੰਬਰ ਅੰਕ ਦਾ ਮੈਟਰ ਜਿੰਨਾ ਚੰਗਾ ਸੀ, ਛਪਾਈ ਤੇ ਕਾਗਜ਼ ਉਤਨਾ ਹੀ ਮਾੜਾ। ਨਾਸਤਿਕਤਾ ਤੇ ਇਸਦੀ ਸ਼ਕਤੀ, ਸੰਸਾਰ ਪ੍ਰਸਿੱਧ ਟ੍ਰਿਕ ਦਿਲਚਸਪ ਰਚਨਾਵਾਂ ਸਨ। ਪਰੂਫ ਰੀਡਿੰਗ ਦੀਆਂ ਗਲਤੀਆਂ ਤੇ ਰੱਦੀ ਕਾਗਜ ਮੈਗਜ਼ੀਨ ਨੂੰ ਸ਼ੋਭਾ ਨਹੀਂ ਦਿੰਦਾ।

-ਸ਼ਿਵਚਰਨ

ਜਿਲਾ ਅਦਾਲਤ, ਫਰੀਦਕੋਟ

ਨਵੰਬਰ-ਦਸੰਬਰ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ। ਬਾਲ ਨਾਟਕ ਤਾਏ ਦੀਆਂ ਭੂਤਾਂ ਦਿਲਚਸਪ ਰਚਨਾ ਸੀ। ਅਮਰਜੀਤ ਢਿੱਲੋਂ ਦੇ ਗੀਤ ਦੀ ਸਿਫਤ ਕਰਨ ਲਈ ਸਾਡੇ ਕੋਲ ਸ਼ਬਦ ਨਹੀਂ ਹਨ।

-ਜਰਨੈਲ ਸਿੰਘ ਖੈਹਰਾ, ਸਿੰਪਲਜੀਤ ਖੈਹਰਾ

ਸਿੰਮਰਜੀਤ ਖੈਹਰਾ, ਇੰਡੀਅਨਜੀਤ ਖੈਹਰਾ, ਨੱਲ੍ਹ, ਜਲੰਧਰ

ਨਵੰਬਰ-ਦਸੰਬਰ ਅੰਕ ਵਿੱਚ ਡਾ. ਹਰੀਸ਼ ਮਲਹੋਤਰਾ ਨਾਲ ਮੁਲਾਕਾਤ, ਤਾਏ ਦੀਆਂ ਭੂਤਾਂ, ਜਦੋਂ ਇੰਗਲੈਂਡੀਆਂ ਭੂਤ ਦੌੜਿਆ ਰਚਨਾਵਾਂ ਬਹੁਤ ਪਸੰਦ ਆਈਆਂ। ਪਰ ਮੁੱਖ ਪੰਨੇ ਸ਼ਹੀਦ ਭਗਤ ਸਿੰਘ ਦੀ ਵਿਵਾਦਗ੍ਰਸਤ ਫੋਟੋ ਚੰਗੀ ਨਹੀਂ ਲੱਗੀ।

-ਕਰਨੈਲ ਸਿੰਘ ਭੁਚੱਕਾ

ਅਜੀਤ ਲਾਈਨਮੈਨ

ਭੁਪਿੰਦਰਜੀਤ ਮੌਲਵੀਵਾਲਾ

ਪਾਤੜਾ, ਪਟਿਆਲਾ

ਨਵੰਬਰ-ਦਸੰਬਰ ਅੰਕ ਵਿੱਚ ਡਾ. ਡੀ. ਪੀ. ਸਿੰਘ ਦਾ ਲੇਖ 'ਵਾਤਾਵਰਣ ਦੀ ਦ੍ਰਿਸ਼ਟੀਕੋਣ ਤੋਂ' ਪੰਜਾਬ ਹਰਦੀਪ ਸਿੰਘ ਮਾਜਰਾ ਦੀ ਰਚਨਾ 'ਨਾਸਤਿਕ ਹੋਣਾ ਕਿਉਂ ਜ਼ਰੂਰੀ ਹੈ' ਤੇ ਪਵਨ ਗੁਲਾਟੀ ਦਾ ਖੋਜ ਭਰਪੂਰ ਲੇਖ 'ਅਮਰਨਾਥ ਵਿਚਲੇ ਸ਼ਿਵਲਿੰਗ ਦੀ ਅਸਲੀਅਤ' ਮਹੱਤਵਪੂਰਨ ਰਚਨਾਵਾਂ ਸਨ ਪਰ ਕਾਗਜ਼ ਤੇ ਛਪਾਈ ਵਿਚਲੀਆਂ ਗਲਤੀਆਂ ਰੜਕਦੀਆਂ ਸਨ। ਮੈਗਜ਼ੀਨ ਦੀ ਤਰਤੀਬ ਵੀ ਠੀਕ ਨਹੀਂ ਸੀ।

-ਪ੍ਰਿੰਸੀਪਲ ਗੁਰਮੀਤ ਬਰਾੜ

ਐਵਰਗਰੀਨ ਪਬਲਿਕ ਸਕੂਲ

ਡਾ. ਅਮਰਜੀਤ ਸਿੰਘ ਪਰਮਾਰ

ਮੰਡੀ ਰੋੜਾਂ ਵਾਲੀ, ਫਿਰੋਜ਼ਪੁਰ

ਨਵੰਬਰ-ਦਸੰਬਰ ਅੰਕ ਵਿਚ ਸੰਪਾਦਕੀ, ਨਾਸਤਿਕ ਹੋਣਾ ਕਿਉਂ ਜ਼ਰੂਰੀ ਹੈ ਤੇ ਤਰਕ ਦਰਪਣ 'ਸੇਵਾ ਦਾ ਸੰਕਲਪ' ਰਚਨਾਵਾਂ ਬੇਹੱਦ ਚੰਗੀਆਂ ਲੱਗੀਆਂ। ਮੁੱਖ ਪੰਨੇ ਦੀ ਤਸਵੀਰ ਪ੍ਰਭਾਵਸ਼ਾਲੀ ਸੀ। 'ਨਾਸਤਿਕਤਾ ਇਸਦੀ ਸ਼ਕਤੀ ਤੇ ਕਮਜ਼ੋਰੀ' ਲੇਖ ਵਿਚੋਂ ਕੁਝ ਪਿੜ ਪੱਲੇ ਨਹੀਂ ਪਿਆ। ਸ਼ੰਕਾ ਨਵਿਰਤੀ ਕਾਲਮ ਦੋ ਸਫ਼ਿਆ ਦਾ ਕਰੋ। ਨੌਜਵਾਨਾਂ ਦੀਆਂ ਮਾਨਸਿਕ ਸਮੱਸਿਆਵਾਂ ਬਾਰੇ ਵੀ ਲੇਖ ਪ੍ਰਕਾਸ਼ਿਤ ਕਰਿਆ ਕਰੋ।

-ਰੁਪਿੰਦਰ ਰਮਨ

ਧਰੌੜ, ਲੁਧਿਆਣਾ

ਨਵੰਬਰ-ਦਸੰਬਰ ਅੰਕ ਦਾ ਲਗਭਗ ਸਾਰਾ ਮੈਟਰ ਹੀ ਵਧੀਆ ਸੀ ਪਰ ਛਪਾਈ ਤੇ ਕਾਗਜ਼ ਬਹੁਤ ਮਾੜਾ ਸੀ। ਰਾਮ ਸਿੰਘ ਨਿਰਮਾਣ ਦੀ ਰਚਨਾ 'ਅਮਲਾਂ ਬਾਝੋਂ ਦੋਵੇਂ ਰੋਈ' ਬਹੱਦ ਪਸੰਦ ਆਈ। ਮੁੱਖ ਪੰਨੇ ਤੇ ਸ਼ਹੀਦ ਭਗਤ ਸਿੰਘ ਦੀ ਤਸਵੀਰ ਲੋਕਾਂ ਵੱਲੋਂ ਬਹੁਤ ਪਸੰਦ ਕੀਤੀ ਗਈ।

-ਬਲਬੀਰ ਸਿੰਘ

ਸੰਗਤ ਮੰਡੀ, ਬਠਿੰਡਾ

ਨਵੰਬਰ-ਦਸੰਬਰ ਅੰਕ ਵਿੱਚ ਮਨਜੀਤ ਘੋਪਾਰਾਏ ਦਾ ਗੀਤ 'ਲੋਹੜੀ ਵੰਡ ਦੇ' ਬਹੁਤ ਪਸੰਦ ਆਇਆ। ਸਾਰਾ ਮੈਟਰ ਸਾਂਭਣਯੋਗ ਸੀ। ਗੀਤ/ਕਵਿਤਾਵਾਂ ਤੇ ਮਿੰਨੀ ਕਹਾਣੀਆਂ ਵਾਸਤੇ ਮੈਗਜ਼ੀਨ ਵਿਚ ਅਲੱਗ ਸਫੇ ਹੋਣੇ ਚਾਹੀਦੇ ਹਨ। ਸਰਗਰਮੀਆਂ ਤੇ ਸਹਾਇਤਾ ਦੀ ਥਾਂ ਤੇ ਹੋਰ ਚੰਗਾ ਮੈਟਰ ਛਾਪਿਆ ਜਾ ਸਕਦਾ ਹੈ। ਮੈਗਜ਼ੀਨ ਵਿਚ ਮਹੀਨੇ ਦੀਆਂ ਨਵੀਆਂ ਖੋਜਾਂ ਤੇ ਅਨਮੋਲ ਰਤਨ ਵੀ ਛਾਪਿਆ ਕਰੋ।

-ਹਰਜੀਤ ਕੌਰ ਵਾਂਦਰ

ਵਾਂਦਰ ਰੋਡ, ਮੋਗਾ

## ਜੁਆਬੀ ਚਿੱਠੀ

ਤਰਕਸ਼ੀਲ ਰਿਸਾਲਾ ਤੁਹਾਡਾ ਆਪਣਾ ਰਿਸਾਲਾ ਹੈ। ਤੁਸੀਂ ਇਸਨੂੰ ਬੇਹਤਰ ਬਣਾਉਣ ਲਈ ਅਕਸਰ ਖਤ ਲਿਖਦੇ ਰਹਿੰਦੇ ਹੋ ਉਨ੍ਹਾਂ ਵਿਚੋਂ ਚੋਣਵੇ ਖਤ ਹਰ ਅੰਕ ਵਿਚ ਛੱਪਦੇ ਵੀ ਰਹਿੰਦੇ ਹਨ। ਪ੍ਰੰਤੂ 'ਤਰਕਸ਼ੀਲ' ਤੱਕ ਪਹੁੰਚਦਿਆਂ ਹਰ ਖ਼ਤ ਛਪੇ ਇਹ ਸਾਡੀ ਇੱਛਿਆ ਤਾਂ ਹੋ ਸਕਦੀ ਹੈ ਪਰ ਸੰਭਵ ਨਹੀਂ ਕਿਉਂਕਿ ਜੇ ਅਸੀਂ ਸਾਰੇ ਖਤ ਛਾਪੀਏ ਤਾਂ ਸ਼ਾਇਦ ਸਾਰਾ ਅੰਕ ਹੀ ਤੁਹਾਡੀਆਂ ਪਿਆਰੀਆਂ ਪ੍ਰਸੰਸਾਂ ਕਰਦੀਆਂ ਆਲੋਚਨਾ ਕਰਦੀਆਂ ਨਸੀਹਤਾਂ ਦਿੰਦੀਆਂ-ਰਾਵਾਂ ਨਾਲ ਭਰਪੂਰ ਪ੍ਰਸ਼ਨ ਪੁੱਛਦੀਆਂ ਚਿੱਠੀਆਂ ਨਾਲ ਹੀ ਭਰ ਜਾਇਆ ਕਰੇ। ਸਾਰੀਆਂ ਚਿੱਠੀਆ ਦਾ ਨਿੱਜੀ ਪੱਧਰ ਤੇ ਜੁਆਬ ਦੇਣਾ ਵੀ ਸੰਭਵ ਨਹੀਂ ਹੈ। ਇਸ ਲਈ ਅੱਜ ਮੈਂ ਸਾਰੇ ਸੰਪਾਦਕੀ ਬੋਰਡ ਵੱਲੋਂ ਤੁਹਾਨੂੰ ਸਾਰਿਆਂ ਨੂੰ ਸਾਂਝਾ ਜੁਆਬ ਲਿਖ ਰਿਹਾ ਹਾਂ, ਆਸ ਹੈ ਪ੍ਰਵਾਨ ਕਰੋਗੇ।

- ਸਭ ਤੋਂ ਪਹਿਲਾਂ ਤੁਹਾਡਾ ਸਾਰਿਆਂ ਦਾ ਚਿੱਠੀਆਂ ਪਾਉਣ ਲਈ ਧੰਨਵਾਦ ਕਿਉਂਕਿ ਚਿੱਠੀ ਉਸੇ ਨੂੰ ਪਾਈਦੀ ਹੈ ਜਿਸ ਨਾਲ ਤੁਹਾਡਾ ਕੋਈ ਰਿਸ਼ਤਾ ਹੋਵੇ। ਤੁਸੀਂ ਸਾਡੇ ਨਾਲ ਰਿਸ਼ਤਾ ਜੋੜਿਆ ਹੈ। ਇਸ ਲਈ ਧੰਨਵਾਦ। ਜਿਨ੍ਹਾਂ ਚਿੱਠੀਆਂ ਵਿਚ ਤਰਕਸ਼ੀਲ ਰਿਸਾਲੇ ਵਿਚ ਛਪੇ ਮੈਂਟਰ ਦੀ ਪ੍ਰਸੰਸ਼ਾ ਕੀਤੀ ਜਾਂਦੀ ਹੈ। ਉਨ੍ਹਾਂ ਸਾਰਿਆਂ ਸੱਜਣਾ ਦਾ ਹੌਸਲਾ ਵਧਾਉਣ ਲਈ ਧੰਨਵਾਦ ਕਿਉਂਕਿ ਅਜਿਹੀ ਡਾਕ ਸਾਡਾ ਮਾਰਗ ਦਰਸ਼ਨ ਕਰਦੀ ਹੈ ਕਿ ਅਸੀਂ ਠੀਕ ਦਿਸ਼ਾ ਵੱਲ ਜਾ ਰਹੇ ਹਾਂ। ਪ੍ਰੰਤੂ ਸਭ ਤੋਂ ਵੱਧ ਉਨ੍ਹਾਂ ਤਰਕਸ਼ੀਲ ਸਾਥੀਆਂ ਦਾ ਧੰਨਵਾਦ ਜਿਨਾਂ ਨੇ ਚਿੱਠੀਆਂ ਰਾਹੀਂ ਕੋਈ ਸੁਝਾਅ ਦਿੱਤੇ ਹਨ ਜਾਂ ਆਲੋਚਨਾ ਕੀਤੀ ਹੈ। ਤੁਹਾਡੇ ਵਲੋਂ ਆਈ ਹਰ ਚਿੱਠੀ ਨੂੰ ਪੂਰੇ ਧਿਆਨ ਨਾਲ ਵਿਚਾਰਿਆਂ ਜਾਂਦਾ ਹੈ ਅਤੇ ਤੁਹਾਡੇ ਦਿੱਤੇ ਸੁਝਾਵਾਂ ਅਨੁਸਾਰ ਅਮਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਪਰ ਸਾਡੀਆਂ ਕੁੱਝ ਸਮੱਸਿਆਵਾਂ ਹਨ ਜਿਨਾਂ ਨੂੰ ਤੁਹਾਡੇ ਨਾਲ ਸਾਝਾਂ ਕਰ ਰਹੇ ਹਾਂ ਤਾਂ ਜੋ ਅੱਗੇ ਤੋਂ ਸਾਨੂੰ ਠੀਕ ਮਾਰਗ ਦਰਸ਼ਨ ਮਿਲ ਸਕੇ।

- ਕੁਝ ਪਾਠਕਾਂ ਦੀ ਸ਼ਿਕਾਇਤ ਹੈ ਕਿ ਤੁਸੀਂ ਰਿਸਾਲੇ ਵਿਚ ਹਲਕੀ ਪੱਧਰ ਦੀਆਂ ਕੇਸ ਰਿਪੋਰਟਾਂ ਛਾਪਦੇ ਹੋ, ਲੇਖਾਂ ਵਿਚ ਉਹੀ ਗੱਲਾਂ ਦੁਹਰਾਉਂਦੇ ਹੋ ਜਿਹੜੀਆਂ ਹਰ ਇੱਕ ਨੂੰ ਹੀ ਪਤਾ ਹੁੰਦੀਆਂ ਹਨ। ਰਿਸਾਲੇ ਵਿਚ ਕੋਈ ਨਵੀਂ ਗੱਲ ਨਹੀਂ ਹੈ। ਦੂਜੇ ਪਾਸੇ ਕੁਝ ਪਾਠਕਾਂ ਦੀ ਉਲਟੀ ਸ਼ਿਕਾਇਤ ਹੈ ਕਿ ਤੁਸੀਂ ਰਸਾਲੇ ਨੂੰ ਖੋਜ-ਪੱਤਰ ਬਣਾ ਰਹੇ ਹੋ। ਔਖੇ ਲੇਖ ਨਾ ਛਾਪੋ। ਆਮ ਲੋਕਾਂ ਦੀ ਦਿਲਚਸਪੀ ਵਾਲੀਆਂ ਕੇਸ ਰਿਪੋਰਟਾਂ ਛਾਪੋ। ਰਿਸਾਲੇ ਨੂੰ ਅਜਿਹੇ ਪੱਧਰ ਤੇ ਲਿਆਓ ਕਿ ਹਰ ਪੰਜਾਬੀ ਪੜ੍ਹਨ ਵਾਲਾ ਲਾਭ ਉਠਾ ਸਕੇ। ਹੁਣ ਤੁਸੀਂ ਦੱਸੋ ਕਿ ਤੁਹਾਡੇ ਵਿਚੋਂ ਕਿਹੜੇ ਪਾਠਕਾਂ ਦੀ ਰਾਇ ਮੰਨੀਏ। ਅਸੀਂ ਆਪਣੀ ਪੱਧਰ ਤੇ ਇਹ ਫੈਸਲਾ ਲਿਆ ਹੋਇਆ ਹੈ ਕਿ ਲੱਗਭਗ ਅੱਧਾ ਮੈਂਟਰ ਸਾਧਾਰਣ ਆਮ ਬੰਦੇ ਦੀ ਦਿਲਚਸਪੀ ਵਾਲਾ ਰੱਖਿਆ ਜਾਵੇ ਤਾਂ ਜੋ ਨਵਾਂ ਘੱਟ ਪੜ੍ਹਿਆ ਪਾਠਕ ਨਾਲ ਜੁੜ ਸਕੇ। ਦੂਸਰੇ ਪਾਸੇ ਅੱਧਾ ਮੈਂਟਰ ਉੱਚ-ਪੱਧਰੀ ਗਿਆਨ ਦਿੰਦਾ ਹੋਵੇ ਤਾਂ ਜੋ ਸਾਡਾ ਤਰਕਸ਼ੀਲ ਚੇਤੰਨ ਪਾਠਕ ਨਾ ਕੇਵਲ ਖੁਦ ਨਵੀਂ ਜਾਣਕਾਰੀ ਪ੍ਰਾਪਤ ਕਰੇ ਸਗੋਂ ਸਿਖਿਅਤ ਹੋ ਕੇ ਅੱਗੇ ਵੀ ਗਿਆਨ ਵੰਡੇ। ਅਸੀਂ ਦੋਹਾਂ ਦਰਮਿਆਨ ਸਮਤੋਲ ਬਣਾਉਣ ਦੇ ਯਤਨ ਵਿਚ ਹਾਂ। ਤੁਹਾਡੀਆਂ ਚਿੱਠੀਆਂ ਸਾਡਾ ਰਾਹ ਦਰਸਾਉਂਦੀਆਂ ਹਨ ਕਿ ਅਸੀਂ ਕਿਸ ਪਾਸੇ ਵੱਲ ਜਾਈਏ। ਸੋ ਚਿੱਠੀ ਪਾਉਣ ਲੱਗਿਆ ਖਿਆਲ ਰੱਖਣਾ ਹੈ ਕਿ ਜਿਸ ਪੱਖ ਦੀਆਂ ਵਧੇਰੇ ਚਿਠੀਆਂ ਆ ਗਈਆਂ ਅਸੀਂ ਉਸੇ ਪਾਸੇ ਝੁਕ ਜਾਣਾ ਹੈ। ਸੋ ਕਿਸੇ ਵੀ ਚੀਜ਼ ਦੀ ਪ੍ਰਸੰਸਾਂ ਜਾਂ ਆਲੋਚਨਾ ਕਰਨ ਲੱਗਿਆ ਖਿਆਲ ਰੱਖਿਆ ਕਰੋ। ਤੁਹਾਡੀ ਪਾਈ ਕੋਈ ਚਿੱਠੀ ਛਪੇ ਜਾਂ ਨਾ ਛਪੇ, ਪਰ ਉਹ ਫਜ਼ੂਲ ਨਹੀਂ ਜਾਂਦੀ ਸਗੋਂ ਸਾਨੂੰ ਰਾਇ ਬਣਾਉਣ ਵਿਚ ਮਦਦਗਾਰ ਹੁੰਦੀ ਹੈ। ਇਸ ਲਈ ਆਪਣੀ ਰਾਇ ਭੇਜਣੀ ਜਾਰੀ ਰੱਖੋ। ਸਾਨੂੰ ਤੁਹਾਡੀ ਰਾਇ ਦੀ ਉਡੀਕ ਹੈ।

- ਤਰਕਸ਼ੀਲ ਨੂੰ ਪਹੁੰਚਦੀਆਂ ਕੁਝ ਚਿੱਠੀਆਂ ਵਿਚ ਵਿਅਕਤੀਗਤ ਸਮੱਸਿਆਵਾਂ ਲਿਖੀਆਂ ਹੁੰਦੀਆਂ ਹਨ। ਅਸੀਂ ਅਗਲੇ ਅੰਕ ਤੋਂ ਅਜਿਹੀਆਂ ਸਮੱਸਿਆਵਾਂ ਬਾਰੇ ਇਕ ਵੱਖਰਾ ਕਾਲਮ ਸ਼ੁਰੂ ਕਰ ਰਹੇ ਹਾਂ ਜਿਸ ਵਿਚ ਤੁਹਾਡੀਆਂ ਮਾਨਸਿਕ-ਸਮੱਸਿਆਵਾਂ ਦੇ ਲਈ ਤਰਕਸ਼ੀਲ ਮਨੋਮਾਹਿਰ ਜੁਆਬ ਦਿਆ ਕਰਨਗੇ। ਮੰਗ ਕਰਨ ਤੇ ਪੁੱਛਣ ਵਾਲੇ ਪਾਠਕ ਨਾ ਸਿਰਨਾਵਾਂ ਗੁਪਤ ਰੱਖਿਆ ਜਾਵੇਗਾ।

ਤਰਕਸ਼ੀਲ ਪਾਠਕਾਂ ਅੱਗੇ ਇਕ ਹੋਰ ਬੇਨਤੀ ਹੈ ਕਿ ਪੰਜਾਬੀ ਵਿਚ ਵਿਗਿਆਨਕ ਨਜਰੀਏ ਤੋਂ ਲਿਖਣ ਦੀ ਘਾਟ ਹੈ ਸੋ ਆਪਣੇ ਆਲੇ ਦੁਆਲੇ ਲੇਖਕਾਂ ਤੋਂ ਪ੍ਰੇਰ ਕੇ ਇਸ ਪਾਸੇ ਲਿਖਣ ਲਈ ਲਾਓ ਜਾਂ ਨਿਜੀ ਦਿਲਚਸਪੀ ਲੈ ਕੇ ਲੇਖ ਭਿਜਵਾਓ।

ਵਾਤਾਵਰਣ ਪ੍ਰਦੂਸ਼ਣ ਮਨੁੱਖੀ ਹੱਕ ਲਈ ਖੱਤਰਾ ਬਣਦਾ ਜਾ ਰਿਹਾ ਹੈ ਇਸ ਸਬੰਧੀ ਚੇਤੰਨਤਾ ਪੈਦਾ ਕਰਨ ਦੀ ਜ਼ਰੂਰਤ ਹੈ। ਅਗਲੇ ਅੰਕ ਤੋਂ ਅਸੀਂ ਵਾਤਾਵਰਣ ਬਾਰੇ ਲਗਾਤਾਰ ਕਾਲਮ ਸ਼ੁਰੂ ਕਰਨ ਦੀ ਸੋਚ ਰਹੇ ਹਾਂ।

ਔਰਤਾਂ ਸਾਡੇ ਸਮਾਜ ਦਾ ਅੰਗ ਹਨ, ਪਰ ਉਹ ਵਹਿਮਾਂ-ਭਰਮਾਂ ਵਿਚ ਵਧੇਰੇ ਗੱਰਸੀਆਂ ਹੋਈਆਂ ਹਨ। ਉਨ੍ਹਾਂ ਵੱਲ ਵਧੇਰੇ ਧਿਆਨ ਦੇਣ ਦੀ ਜ਼ਰੂਰਤ ਹੈ। ਤਰਕਸ਼ੀਲ ਲਹਿਰ ਵਿਚ ਔਰਤਾਂ ਆਗੂ ਪੁਜੀਸ਼ਨਾਂ ਉੱਪਰ ਨਾਂਹ ਬਰਾਬਰ ਹਨ ਅਤੇ ਲੇਖਣੀ ਵਿਚ ਤਾਂ ਹੋਰ ਵੀ ਘੱਟ ਹਨ। ਅਗਲੇ ਅੰਕ ਤੋਂ ਔਰਤਾਂ ਲਈ ਇਕ ਪੰਨਾ ਰਾਖਵਾਂ ਕੀਤਾ ਜਾ ਰਿਹਾ ਹੈ। ਜਿਥੇ ਸਿਰਫ ਔਰਤਾਂ ਦੀ ਸਮੱਸਿਆਵਾਂ ਬਾਰੇ ਹੀ ਛਪਿਆ ਕਰੇਗਾ।

ਬੱਚੇ ਸਾਡੇ ਸਮਾਜ ਦਾ ਭਵਿੱਖ ਹਨ। ਬੱਚਿਆਂ ਬਾਰੇ ਸਾਹਿਤ ਦੀ ਆਮ ਕਰਕੇ ਅਤੇ ਤਰਕਸ਼ੀਲ ਬਾਲ-ਸਾਹਿਤ ਦੀ ਖਾਸ ਕਰਕੇ ਲੋੜ ਮਹਿਸੂਸ ਹੁੰਦੀ ਹੈ। ਪਿਛਲੇ ਸਮੇਂ ਵਿਚ ਬੱਚਿਆਂ ਲਈ 'ਤੁਸੀਂ ਕੀ ਜਾਣਦੇ ਹੋ' ਕਾਲਮ ਸ਼ੁਰੂ ਕੀਤਾ ਸੀ ਜਿਸਨੂੰ ਬਾਲ-ਪਾਠਕਾਂ ਦਾ ਭਰਪੂਰ ਹੁੰਗਾਰਾ ਮਿਲਿਆ ਸੀ ਪਰ ਆਪਣੀਆਂ ਕੁਝ ਤਕਨੀਕੀ ਮੁਸ਼ਕਲਾਂ ਕਾਰਨ ਉਹ ਕਾਲਮ ਜਾਰੀ ਨਹੀਂ ਰੱਖ ਸਕੇ। ਪ੍ਰੰਤੂ ਬੱਚਿਆ ਲਈ ਅਗਲੇ ਅੰਕ ਤੋਂ ਵੱਖਰਾ ਪੰਨਾ ਛਾਪਿਆ ਜਾਇਆ ਕਰੇਗਾ। ਇਨ੍ਹਾਂ ਨਵੇਂ ਕਾਲਮਾਂ ਸਬੰਧੀ ਆਪਣੀ ਰਾਇ, ਅਤੇ ਮੈਂਟਰ ਭੇਜਣਾ।

ਪਿਛਲੇ ਕੁਝ ਅੰਕਾਂ ਵਿਚ ਮੈਗਜ਼ੀਨ ਦੀ ਲੇਅ-ਆਊਟ ਸੈਟਿੰਗ ਅਤੇ ਪਰੂਫ ਰੀਡਿੰਗ ਦੀਆਂ ਗੰਭੀਰ ਗਲਤੀਆਂ ਰਹੀਆਂ ਹਨ। ਇਨ੍ਹਾਂ ਤਕਨੀਕੀ ਇਕਾਈਆਂ ਲਈ ਅਦਾਰਾ ਤਰਕਸ਼ੀਲ ਸਮੂੰਹ ਪਾਠਕਾਂ ਤੋਂ ਮੁਆਫੀ ਮੰਗਦਾ ਹੈ। ਸਾਨੂੰ ਆਪਣੀ ਇਸ ਘਾਟ ਬਾਰੇ ਅਹਿਸਾਸ ਹੈ ਤੁਸੀਂ ਆਪਣੀ ਰਾਇ ਇਸੇ ਤਰ੍ਹਾਂ ਸਾਨੂੰ ਭੇਜਦੇ ਰਹੋ। ਤੁਹਾਡੀ ਪ੍ਰਸੰਸਾ ਜਿਥੇ ਸਾਨੂੰ ਅੱਗੇ ਵੱਧਣ ਲਈ ਖਿੱਚ ਪਾਉਂਦੀ ਹੈ ਉਥੇ ਤੁਹਾਡੀ ਆਲੋਚਨਾ ਸਾਨੂੰ ਚਾਬਕ ਮਾਰਕੇ ਅੱਗੇ ਤੋਰਦੀ ਹੈ। ਦੋਹਾਂ ਹਾਲਤਾਂ ਵਿਚ ਤਰਕਸ਼ੀਲ ਅੱਗੇ ਵੱਧਦਾ ਹੈ। ਸਾਨੂੰ ਤੁਹਾਡੀ ਪਿਆਰ ਖਿਚ ਅਤੇ ਆਲੋਚਨਾ ਦੀ ਚਾਬਕ ਦੋਹਾਂ ਦੀ ਜ਼ਰੂਰਤ ਹੈ। ਦੋਵੇਂ ਕੰਮ ਲੋੜ ਅਨੁਸਾਰ ਕਰਦੇ ਰਹਿਣਾ ਜੀ। ਸਾਰੇ ਤਰਕਸ਼ੀਲ ਪੜ੍ਹਦਿਆਂ ਸੁਣਦਿਆਂ ਨੂੰ ਤਰਕਸ਼ੀਲ ਅਦਾਰੇ ਦੀ ਸ਼ੁੱਭ-ਇਛਾ। ■



## ਸੂਚਨਾਵਾਂ

### ਜਦੋਂ ਲੋਕ ਜਾਗੇ

ਤਰਕਸ਼ੀਲ ਸੁਸਾਇਟੀ ਆਪਣੀ ਹੋਂਦ 'ਚ ਆਉਣ ਸਮੇਂ ਤੋਂ ਹੀ ਧਾਰਮਿਕ ਸਥਾਨਾਂ ਤੋਂ ਫੈਲਾਏ ਜਾ ਰਹੇ ਸ਼ੋਰ ਪ੍ਰਦੂਸ਼ਣ ਖਿਲਾਫ਼ ਸੰਘਰਸ਼ਸ਼ੀਲ ਹੈ। ਪਰ ਇਹ ਕਿਸੇ ਇਕੱਲੇ/ਕਹਿਰੇ ਵਿਅਕਤੀ/ਜਥੇਬੰਦੀ ਦੇ ਹੱਲ ਕਰਨ ਵਾਲਾ ਮਸਲਾ ਨਹੀਂ ਹੈ। ਖੁਸ਼ੀ ਦੀ ਗੱਲ ਇਹ ਹੈ ਕਿ ਪਿਛਲੇ ਸਮੇਂ 'ਚ ਮਾਲਵਾ ਲੋਕ ਧਾਰਾ ਮੰਚ ਸੁਨਾਮ ਨੇ ਪਹਿਲ ਕਦਮੀ ਕਰਕੇ ਸ਼ੋਰ ਪ੍ਰਦੂਸ਼ਣ ਖਿਲਾਫ਼ ਪੰਜਾਬ-ਹਰਿਆਣਾ ਹਾਈਕੋਰਟ ਚੰਡੀਗੜ੍ਹ ਵਿੱਚ ਇਕ ਜਨਹਿਤ ਪਟੀਸ਼ਨ (ਨੰ: ਸੀ. ਡਬਲਯੂ. ਪੀ 6050 ਆਫ਼ 1997) ਦਾਇਰ ਕੀਤੀ ਸੀ। ਜਿਸਦੇ ਫੈਸਲੇ ਵਜੋਂ ਮਾਣਯੋਗ ਅਦਾਲਤ ਨੇ ਲਾਊਡ ਸਪੀਕਰਾਂ ਦੇ ਸ਼ੋਰ ਨੂੰ ਕੰਟਰੋਲ ਕਰਨ ਲਈ ਜ਼ਿਲਾ ਮੈਜਿਸਟ੍ਰੇਟਾਂ ਨੂੰ ਅਧਿਕਾਰ ਦੇ ਦਿੱਤੇ ਹਨ। ਅਸੀਂ ਲੋਕ ਧਾਰਾ ਮੰਚ ਦੇ ਅਗਾਂਹਵਧੂ ਸੱਜਣਾਂ ਦੇ ਇਸ ਯਤਨ ਦੀ ਭਰਪੂਰ ਸ਼ਲਾਘਾ ਕਰਦੇ ਹੋਏ ਸਮਾਜ ਸੇਵੀ ਕਲੱਬਾਂ/ਜਥੇਬੰਦੀਆਂ, ਲੋਕ ਹਿੱਤੂ ਜਥੇਬੰਦੀਆਂ ਤੇ ਲਹਿਰ ਦੇ ਮੈਂਬਰਾਂ/ਹਮਦਰਦਾਂ ਤੋਂ ਆਸ ਕਰਦੇ ਹਾਂ ਕਿ ਉਹ ਸ਼ੋਰ ਪ੍ਰਦੂਸ਼ਣ ਖਿਲਾਫ਼ ਲਹਿਰ ਉਸਾਰਨ ਲਈ ਸਮੱਰਥਾ ਅਨੁਸਾਰ ਯੋਗਦਾਨ ਪਾਉਣ। ਮਾਣਯੋਗ ਅਦਾਲਤ ਦੇ 29.9.97 ਦੇ ਫੈਸਲੇ ਦੀ ਕਾਪੀ ਅਦਾਰੇ ਨੂੰ ਭੇਜੀ ਗਈ ਹੈ। ਜਿਸ ਤੋਂ ਲਾਭ ਉਠਾਉਂਦਿਆਂ ਧਾਰਮਿਕ ਅਦਾਰਿਆਂ ਵੱਲੋਂ ਫੈਲਾਏ ਜਾ ਰਹੇ ਸ਼ੋਰ ਪ੍ਰਦੂਸ਼ਣ ਨੂੰ ਬੰਦ ਕਰਵਾਉਣ ਲਈ ਜ਼ਿਲ੍ਹਾ ਅਧਿਕਾਰੀਆਂ, ਪੁਲਿਸ ਅਧਿਕਾਰੀਆਂ ਤੋਂ ਸਹਾਇਤਾ ਲਈ ਜਾ ਸਕਦੀ ਹੈ।

### ਅਹਿਮ ਸੂਚਨਾ

1455/601 (3) ਸਰਕਾਰੀ ਅਦਾਰਿਆਂ ਵਿਚ ਧਾਰਮਿਕ ਸਮਾਗਮ ਕਰਨ ਤੋਂ ਵਰਜਿਤ ਕਰਨ ਬਾਰੇ ਪੱਤਰ ਨੰ. 6/6/98 ਪੀ. ਪੀ. 3/7067 ਮਿਤੀ 22-5-98 ਵੱਲੋਂ ਪੰਜਾਬ ਸਰਕਾਰ ਪ੍ਰਸੋਨਲ ਤੇ ਪ੍ਰਬੰਧਕੀ ਸੁਧਾਰ ਵਿਭਾਗ (ਪੀ. ਪੀ. 3 ਸਾਖ਼ਾ) ਵੱਲ ਸਮੂਹ ਵਿਭਾਗਾਂ ਦੇ ਮੁਖੀ ਆਦਿ।

ਵਿਸ਼ਾ : ਦਫ਼ਤਰਾਂ ਦੇ ਅਹਾਤਿਆਂ ਅੰਦਰ ਦਫ਼ਤਰੀ ਸਮੇਂ ਦੌਰਾਨ ਧਾਰਮਿਕ ਸਮਾਗਮ ਆਦਿ ਕਰਨ ਤੇ ਪਾਬੰਦੀ ਲਗਾਉਣ ਬਾਰੇ।

ਸੰਯੁਕਤ ਸਕੱਤਰ (ਔਮ)
ਵੱਲੋਂ ਜਾਰੀ ਪੱਤਰ ਅਨੁਸਾਰ

### ਸਹਾਇਤਾ

1. ਸ੍ਰੀ ਰਾਜ ਕੁਮਾਰ ਨੰਗਲ ਖੁਰਦ (ਲੁਧਿਆਣਾ) = 20-00
2. ਸ੍ਰੀ ਪਰਵਾਤ ਸਿੰਘ C/o ਓਂਕਾਰ ਭਵਨ = 50-00
   ਮਕਾਨ ਨੰ: 1407, ਬੀ-1 ਬੇਰੀ ਰੋਡ (ਲੁਧਿਆਣਾ)

### ਵਿਦੇਸ਼ੀ ਸਹਾਇਤਾ

| | |
|---|---|
| ਕੈਨੇਡਾ ਨਿਵਾਸੀ ਅਮਨ ਪਾਲ ਸਾਰਾ | 500/- |
| ਬਲਵੀਰ ਸਿੰਘ ਬਰੈਡਫੋਰਡ | 700/- |
| ਮੋਹਨ ਸਿੰਘ ਮਾਨ ਕਵੈਂਟਰੀ | 700/- |

ਅਦਾਰਾ ਤਰਕਸ਼ੀਲ ਇਨ੍ਹਾਂ ਦਾ ਧੰਨਵਾਦੀ ਹੈ ■

ਲੋਕ ਕਥਾ

### ਸੰਤਾਂ ਦਾ ਸੁਭਾਅ

-ਬਲਚਿੰਤਰ ਸਿੰਘ ਢਿਲੋਂ

ਇਕ ਵੇਰਾਂ ਦੀ ਗੱਲ ਹੈ ਕਿ ਸਰਦੀ ਦਾ ਸਮਾਂ ਸੀ। ਮੀਂਹ ਪੈ ਰਿਹਾ ਸੀ ਹਵਾ ਚਲ ਰਹੀ ਸੀ। ਠੰਡ ਲੋਹੜੇ ਦੀ ਪੈ ਰਹੀ ਸੀ ਇਕ ਬੁੱਢਾ ਸ਼ੇਰ/ਇਕ ਬੁਢਾਪਾ ਦੂਜਾ ਠੰਡ ਕਰਕੇ ਸਰੀਰ ਪੂਰਾ ਕੰਮ ਵੀ ਨਹੀਂ ਸੀ ਕਰ ਰਿਹਾ। ਕਈ ਦਿਨਾਂ ਦਾ ਭੁੱਖਾ ਇਕ ਦਰਖਤ ਥੱਲੇ ਆ ਕੇ ਬੈਠ ਗਿਆ ਦਰਖਤ ਦੇ ਉੱਤੇ ਇਕ ਬਾਂਦਰ ਬੈਠਾ ਇਹ ਸਭ ਦੇਖ ਰਿਹਾ ਸੀ। ਉਸਨੇ ਸ਼ਰਾਰਤੀ ਲਹਿਜੇ ਨਾਲ ਕਿਹਾ। ਕਿ ਗੱਲ ਮਹਾਰਾਜ ਜੀ ਅੱਜ ਉਦਾਸ ਨਜ਼ਰ ਆ ਰਹੇ ਹੋ। ਇਸ ਤੇ ਸ਼ੇਰ ਬੋਲਿਆ। ਬੱਚਾ ਆਪਣੇ ਕੀਤੇ ਦਾ ਪਛਚਾਤਾਪ ਕਰ ਰਿਹਾ ਹਾਂ। ਸਾਰੀ ਉਮਰ ਜੀਵ ਹਤਿਆ ਕਰਦਾ ਰਿਹਾ ਹਾਂ। ਹੁਣ ਅੱਗਾ ਸਵਾਰਣ ਦੀ ਸੋਚ ਕੇ ਸੰਤਾ ਵਾਲਾ ਸੁਭਾਅ ਅਪਣਾ ਲਿਆ ਹੈ। ਹੁਣ ਜੀਵ ਹੱਤਿਆ ਛਡ ਦਿੱਤੀ ਹੈ। ਰੱਬ ਦਾ ਨਾਮ ਜਪਣ ਲਗ ਪਿਆ ਹਾਂ। ਹੁਣ ਪ੍ਰਣ ਕਰ ਲਿਆ ਹੈ ਕਿ ਅੱਗੇ ਤੋਂ ਜੰਗਲ ਵਿਚ ਸਭ ਨਾਲ ਮੇਲ ਮਿਲਾਪ ਵਧਾਵਾਂਗਾ। ਸੰਤ ਮਤ ਦਾ ਪ੍ਰਚਾਰ ਕਰਾਂਗਾ। ਸ਼ੇਰ ਦੀਆਂ ਚਿਕਨੀਆਂ ਗੱਲਾ ਸੁਣ ਕੇ ਬਾਂਦਰ ਵੀ ਥੱਲੇ ਆ ਕੇ ਸ਼ੇਰ ਤੋਂ ਥੋੜੀ ਦੂਰ ਸੁਚੇਤ ਹੋ ਕੇ ਬੈਠ ਗਿਆ। ਗੱਲਾਂ, ਗੱਲਾਂ ਵਿਚ ਸ਼ੇਰ ਨੇ ਜਦੋਂ ਵੇਖਿਆ ਸ਼ਿਕਾਰ ਮੂਹਰੇ ਹੈ ਤਾਂ ਉਸ ਨੇ ਬਾਂਦਰ ਤੇ ਝਪਟਾ ਮਾਰਿਆ ਪਰ ਬਾਂਦਰ ਛਲਾਗ ਮਾਰ ਕੇ ਦਰਖਤ ਤੇ ਚੜ ਗਿਆ ਅਤੇ ਉਪਰ ਜਾ ਕੇ ਰੋਣ ਲਗ ਪਿਆ। ਜਦੋਂ ਜਿਆਦਾ ਹੀ ਰੋਣ ਲੱਗਾ ਤਾਂ ਸ਼ੇਰ ਨੇ ਕਿਹਾ। ਬਾਂਦਰਾ ਤੇਰੀ ਜਾਣ ਵੀ ਬਚ ਗਈ ਹੈ ਸਟ ਫੇਟ ਵੀ ਨਹੀਂ ਲੱਗੀ ਹੁਣ ਤੂੰ ਰੋਂਦਾ ਕਿਉਂ ਹੈ ਤਾਂ ਬਾਂਦਰ ਬੋਲਿਆ ਮੈਂ ਤਾਂ ਸੰਤਾਂ ਦੇ ਸੁਭਾਅ ਤੇ ਰੋ ਰਿਹਾ ਹਾਂ।

### ਤਰਕਸ਼ੀਲ ਟੱਪੇ

-ਵਿੰਦਰ ਐਮ. ਏ. ਠੀਕਰੀਵਾਲਾ

1 ਐਂਵੇ ਭਰਮਾਂ 'ਚ ਰੱਖਦੇ ਨੇ,
ਖਾਕੇ ਤੰਦੂਰੀ ਮੁਰਗੇ ਸਾਧ ਕੌਲੀਆਂ ਚੱਟਦੇ ਨੇ॥
2. ਖੋਟੇ ਪੈਸੇ ਕਿਵੇਂ ਚਲਦੇ ਨੇ,
ਬੱਚੇ ਥੋਡੇ ਭੁੱਖੇ ਮਰਦੇ ਸਾਨ੍ਹ ਡੇਰਿਆਂ 'ਚ ਪਲਦੇ ਨੇ॥
3. ਦਾਤੇ ਪੁੱਤਾਂ ਦੇ ਕਹਾਉਂਦੇ ਨੇ,
ਬਾਬੇ ਘਰ ਧੀ ਜੰਮਦੀ ਤਾਂ ਘਰਵਾਲੀ ਹੀ ਮੁਕਾਉਂਦੇ ਨੇ॥
4. ਦਿਨੇ ਨਾਮ ਜੋ ਜਪਾਉਂਦੇ ਨੇ,
ਰਾਤ ਦੇ ਹਨੇਰੇ ਵਿੱਚ ਇਹ ਕਾਲੇ ਧੰਦੇ ਕਰਵਾਉਂਦੇ ਨੇ॥
5. ਜੇ ਸੰਤ ਮੱਥਾ ਨਹੀਂ ਟਿਕਾਉਂਦੇ ਨੇ,
ਦੱਸੋ ਤਾਂ ਇਹ ਕਾਰਾਂ ਕੋਠੀਆਂ ਕਿਹੜੇ ਬਾਪ ਤੋਂ ਲਿਆਉਂਦੇ ਨੇ॥
6. ਦੁੱਧ ਮੰਦਰੀਂ ਚੜਾਉਣਾ ਨਹੀਂ,
ਥੋਡੇ ਜੋ ਸਹਾਰੇ ਪਲਦਾ ਉਹਨੇ ਆਕੇ ਬਚਾਉਣਾ ਨਹੀਂ॥
7. ਚਿੱਟਾ ਕੁੱਕੜ ਬਨੇਰੇ 'ਤੇ
ਸਾਧਾਂ ਤੋਂ ਬਚਾਉਣ ਵਾਲਿਆਂ ਸਾਨੂੰ ਮਾਣ ਹੈ ਤੇਰੇ ਤੇ॥
8. ਤਾਹੀਓ ਆਦਮੀ ਕਹਾਵਾਂਗੇ,
ਭੋਲੇ ਭਾਲੇ ਲੋਕਾਂ ਨੂੰ ਜੇ ਬਾਬਿਆਂ ਤੋਂ ਬਚਾਵਾਂਗੇ॥
9. ਲਾਰਾ ਸੁਰਗਾਂ ਦਾ ਲਾਉਂਦੇ ਨੇ,
ਆਪ ਬਾਬੇ ਪੀਣ ਲਈ ਕੈਨੇਡਾ ਤੋਂ ਮੰਗਵਾਉਂਦੇ ਨੇ॥
10. ਗੱਲਾਂ ਸੱਚੀਆਂ ਮੈਂ ਕਹਿੰਦਾ ਹਾਂ,

## ਬਰਗਾੜੀ ਸ਼ੋਕ ਸਮਾਗਮ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੂਬਾ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਦੇ ਛੋਟੇ ਭਰਾ ਸ਼ਾਮ ਲਾਲ ਦੇ ਭਰ ਜਵਾਨੀ ਦੀ ਉਮਰ 'ਚ ਸਦੀਵੀ ਵਿਛੋੜਾ ਦੇ ਜਾਣ ਤੇ ਅੰਤਿਮ ਰਸਮਾਂ ਵਜੋਂ 29 ਨਵੰਬਰ, 98 ਨੂੰ ਸ਼ੋਕ ਸਮਾਗਮ ਕੀਤਾ ਗਿਆ। ਸਰਕਾਰੀ ਪ੍ਰਾਇਮਰੀ ਸਕੂਲ ਬਰਗਾੜੀ ਦੇ ਹਾਤੇ 'ਚ ਪਰਿਵਾਰ ਦਾ ਦੁੱਖ ਵੰਡਾਉਣ ਲਈ ਪੰਜਾਬ ਦੇ ਕੋਨੇ-ਕੋਨੇ ਤੋਂ ਜੁੜਿਆ ਇਕੱਠ... ਸਾਰਿਆਂ ਦੇ ਚਿਹਰਿਆਂ ਉੱਪਰ ਡੂੰਘੇ ਦੁੱਖ ਦੀਆਂ ਲਕੀਰਾਂ ਸਨ। ਬਿਨਾਂ ਕਿਸੇ ਧਾਰਮਿਕ ਰਹੁ-ਰੀਤ ਦੇ ਐਡਵੋਕੇਟ ਅਵਤਾਰ ਗੋਂਦਾਰਾ ਜੀ ਨੇ ਸ਼ੋਕ ਸਮਾਗਮ ਦੀ ਸ਼ੁਰੂਆਤ ਕੀਤੀ। ਸੁਸਾਇਟੀ ਦੇ ਸੀਨੀਅਰ ਆਗੂ ਰਾਜਪਾਲ ਸਿੰਘ ਨੇ ਜ਼ਿੰਦਗੀ ਤੇ ਮੌਤ ਦੇ ਵਰਤਾਰੇ ਬਾਰੇ ਭਾਵਪੂਰਤ ਚਰਚਾ ਕੀਤੀ। ਉਹਨਾਂ ਆਖਿਆ ਕਿ ਭਾਵੇਂ ਮੌਤ ਇਕ ਅੱਟਲ ਸੱਚਾਈ ਹੈ ਪਰ ਜ਼ਿੰਦਗੀ ਦਾ ਸੰਘਰਸ਼ ਜਾਰੀ ਰਹਿਣਾ ਚਾਹੀਦਾ ਹੈ। ਜ਼ਿੰਦਗੀ ਦਾ ਆਦਰਸ਼ ਸਮਾਜ ਨੂੰ ਸੁੰਦਰ ਬਣਾਉਣਾ ਹੋਣਾ ਚਾਹੀਦਾ ਹੈ। ਲੋਕ ਮੋਰਚਾ ਪੰਜਾਬ ਦੇ ਆਗੂ ਡਾ. ਹਰਬਾਗ ਨੇ ਸ਼ਾਮ ਲਾਲ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਿਆਂ ਦਿਨੋ-ਦਿਨ ਵਧ ਰਹੀਆਂ ਗੈਰ-ਕੁਦਰਤੀ ਮੌਤਾਂ ਉੱਪਰ ਡੂੰਘੀ ਚਿੰਤਾ ਪ੍ਰਗਟ ਕੀਤੀ। ਉਹਨਾਂ ਸਪੱਸ਼ਟ ਕੀਤਾ ਕਿ ਜ਼ਿੰਦਗੀ-ਮੌਤ ਦੀ ਲੜਾਈ ਵਿੱਚ ਮਨੁੱਖ ਦੀ ਹਾਰ ਕਿਉਂ ਹੋ ਰਹੀ ਹੈ, ਇਸ ਨੁਕਤੇ ਨੂੰ ਸਮਝਣ ਦੀ ਲੋੜ ਹੈ। ਉਹਨਾਂ ਜ਼ਿੰਦਗੀ ਦੀ ਜਿੱਤ ਲਈ ਰਲ ਮਿਲ ਹੰਭਲਾ ਮਾਰਨ ਦੀ ਲੋੜ ਤੇ ਜ਼ੋਰ ਦਿੱਤਾ। ਸਥਾਨਕ ਕਿਸਾਨ ਆਗੂ ਗੁਰਮੇਲ ਸਿੰਘ ਬਰਗਾੜੀ ਨੇ ਧਾਰਮਿਕ ਰਸਮਾਂ ਤੋਂ ਮੁਕਤ ਇਸ ਸ਼ੋਕ ਸਮਾਗਮ 'ਚ ਪਰਿਵਾਰ ਦੇ ਦੁੱਖ ਵਿਚ ਸ਼ਰੀਕ ਹੁੰਦਿਆਂ ਆਖਿਆ ਕਿ ਮੌਤ ਉਪਰੰਤ ਸਭ ਧਰਮਾਂ ਦੇ ਲੋਕ ਆਪੋ ਆਪਣੇ ਧਰਮ ਅਨੁਸਾਰ ਰਸਮਾਂ ਕਰਦੇ ਹਨ। ਇਹ ਮਨੁੱਖ ਦੀ ਮੌਤ ਦਾ ਸ਼ੋਕ ਸਮਾਗਮ ਹੈ। ਅਸੀਂ ਇਸਨੂੰ ਸਭ ਧਰਮਾਂ ਤੋਂ ਉੱਪਰ ਸਮਝਦੇ ਹਾਂ। ਉਹਨਾਂ ਹਾਦਸਿਆਂ 'ਚ ਵਧ ਰਹੀਆਂ ਮੌਤਾਂ ਲਈ ਪ੍ਰਬੰਧ ਦੀ ਲਾਪਰਵਾਹੀ ਨੂੰ ਜ਼ਿੰਮੇਵਾਰ ਠਹਿਰਾਇਆ। ਸੁਸਾਇਟੀ ਦੇ ਸੂਬਾ ਸਕੱਤਰ ਸ੍ਰੀ ਜਸਵੰਤ ਜੀਰਖ ਨੇ ਭਾਣਾ ਮੰਨਣ ਤੇ ਕਿਸਮਤ ਵਾਪਰਨ ਦੀ ਧਾਰਨਾ ਨੂੰ ਰੱਦ ਕਰਦਿਆਂ ਸ਼ਾਮ ਲਾਲ ਦੀ ਬੇਵਕਤੀ ਮੌਤ ਤੇ ਦੁੱਖ ਦਾ ਇਜ਼ਹਾਰ ਕੀਤਾ। ਸ਼ੋਕ ਸਮਾਗਮ ਨੂੰ ਡਾ. ਅਜੀਤਪਾਲ ਸਿੰਘ ਤੇ ਡਾ. ਦਲਜੀਤ ਸਿੰਘ ਭਦੌੜ ਨੇ ਵੀ ਸੰਬੋਧਨ ਕੀਤਾ। ਅਖੀਰ ਵਿੱਚ ਸ੍ਰੀ ਰਾਜਿੰਦਰ ਭਦੌੜ ਨੇ ਮੌਤ ਉਪਰੰਤ ਕੀਤੀਆਂ ਜਾਂਦੀਆਂ ਨਿਰਾਰਥਕ ਰਹੁ-ਰੀਤਾਂ ਬਾਰੇ ਚਰਚਾ ਕੀਤੀ। ਉਨ੍ਹਾਂ ਆਖਿਆ ਕਿ ਕ੍ਰਿਸ਼ਨ ਬਰਗਾੜੀ ਦੇ ਪਰਿਵਾਰ ਨੇ ਏਨੇ ਵੱਡੇ ਦੁੱਖ ਦਾ ਸਿਦਕਦਿਲੀ ਨਾਲ ਮੁਕਾਬਲਾ ਕਰਕੇ ਜਿਸ ਤਰ੍ਹਾਂ ਤਰਕਸ਼ੀਲ ਪਹੁੰਚ ਤੇ ਪਹਿਰਾ ਦਿੱਤਾ ਹੈ, ਇਸ ਤੋਂ ਪਰਿਵਾਰ ਦੀ ਲਹਿਰ ਪ੍ਰਤੀ ਭਾਵਨਾ ਪ੍ਰਗਟ ਹੁੰਦੀ ਹੈ। ਉਨ੍ਹਾ ਸਪੱਸ਼ਟ ਕੀਤਾ ਕਿ ਪੰਜਾਬ ਦਾ ਸਮੁੱਚਾ ਤਰਕਸ਼ੀਲ ਪਰਿਵਾਰ ਬਰਗਾੜੀ ਪਰਿਵਾਰ ਦੇ ਦੁੱਖ ਵਿਚ ਸ਼ਰੀਕ ਹੈ ਤੇ ਹਰ ਸਮੇਂ ਉਸਦੇ ਅੰਗ-ਸੰਗ ਰਹੇਗਾ।

### ਜ਼ਰੂਰੀ ਸੂਚਨਾ

ਸੁਸਾਇਟੀ ਵੱਲੋਂ ਪੁਨਰਜਨਮ ਦੇ ਹੱਲ ਕੀਤੇ ਕੇਸਾਂ ਸੰਬੰਧੀ ਇੱਕ ਪੁਸਤਕ ਤਿਆਰ ਕੀਤੀ ਜਾ ਰਹੀ ਹੈ। ਤਰਕਸ਼ੀਲ ਮਿੱਤਰ ਸਬੰਧਤ ਰਿਪੋਰਟਾਂ ਮੁੱਖ ਦਫ਼ਤਰ ਦੇ ਪਤੇ ਤੇ ਜਲਦ ਭੇਜਣ।

### ਸੂਚਨਾ

ਤਰਕਸ਼ੀਲ/ਅਗਾਂਹਵਧੂ ਨਾਟਕਾਂ ਲਈ ਸੰਪਰਕ ਕਰੋ

ਚੇਤਨਾ ਕਲਾ ਮੰਚ, ਪਾਤੜਾਂ
C/o ਬਲਦੇਵ ਸਿੰਘ ਟੇਲਰ ਮਾਸਟਰ
ਸਾਹਮਣੇ ਸਟੇਟ ਬੈਂਕ ਆਫ਼ ਪਟਿਆਲਾ
ਪਾਤੜਾਂ ਮੰਡੀ (ਪਟਿਆਲਾ)

### ਭੁਲ ਦੀ ਸੋਧ

ਨਵੰਬਰ/ਦਸੰਬਰ ਅੰਕ ਵਿਚ "ਜਦੋਂ ਇੰਗਲੈਂਡੀਆਂ ਭੂਤ ਦੌੜਿਆਂ" ਦੀ ਰਚਨਾ ਹੇਠ ਇਸ ਦੇ ਲੇਖਕ ਦਾ ਨਾਂ ਗਲਤੀ ਨਾਲ ਨਹੀਂ ਛਪ ਸਕਿਆ। ਇਸ ਰਚਨਾ ਬੰਗਾ ਦੇ ਅਜੀਤ ਅਖਬਾਰ ਦੇ ਪੱਤਰਕਾਰ ਸ੍ਰੀ ਜਸਬੀਰ ਨੂਰਪੁਰੀ ਦੀ ਸੀ।

-ਅਦਾਰਾ ਤਰਕਸ਼ੀਲ

### ਤਰਕਸ਼ੀਲ ਮੇਲੇ ਸਬੰਧੀ ਸੂਚਨਾ

ਮਿਤੀ 29.12.98 ਰਾਤ ਨੂੰ ਇਕਾਈ ਲੁਧਿਆਣਾ ਸਥਾਨ ਭਾਈ ਰਣਧੀਰ ਸਿੰਘ ਨਗਰ (ਨੇੜੇ ਹਾਉਸਿੰਗ ਬੋਰਡ ਡਬਲ ਸੜਕ) **ਨੋਟ : ਮੌਸਮ ਦੀ ਖਰਾਬੀ ਕਾਰਨ ਇਹ ਮੇਲਾ ਮੁਲਤਵੀ ਕੀਤਾ ਗਿਆ ਹੈ। (ਛਪਦੇ-ਛਪਦੇ)**
**ਟੀਮਾਂ** : ਲੋਕ ਕਲਾ ਮੰਚ, ਮੰਡੀ ਮੁੱਲਾ ਪੁਰ ਅਤੇ ਅਮ੍ਰਿਤਸਰ ਨਾਟਕ ਕਲਾ ਕੇਂਦਰ, ਚੰਡੀਗੜ੍ਹ (ਗੁਰਸ਼ਰਨ ਸਿੰਘ )

### ਸ਼ੋਕ ਮਤਾ

ਅਸੀਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੂਬਾਈ ਪ੍ਰਧਾਨ ਸ੍ਰੀ ਕਿਸ਼ਨ ਬਰਗਾੜੀ ਦੇ ਛੋਟੇ ਵੀਰ ਸ਼ਾਮ ਲਾਲ ਦੀ ਭਰ ਜਵਾਨੀ 'ਚ ਸੜਕ ਹਾਦਸੇ ਦੌਰਾਨ ਹੋਈ ਬੇਵਕਤੀ ਮੌਤ ਤੇ ਡੂੰਘੇ ਦੁੱਖ ਨਾਲ ਦੁਖੀ ਪਰਿਵਾਰ ਦੇ ਗ਼ਮ ਵਿਚ ਸ਼ਰੀਕ ਹੁੰਦੇ ਹਾਂ।

-ਅਦਾਰਾ ਤਰਕਸ਼ੀਲ

### ਸ਼ੋਕ ਮਤਾ

ਅਸੀਂ ਫਗਵਾੜਾ ਇਕਾਈ ਦੇ ਸਾਬਕਾ ਆਗੂ ਤੀਰਥ ਸਿੰਘ ਦੀ ਮਾਤਾ ਦੇ ਸਦੀਵੀ ਵਿਛੋੜੇ ਤੇ ਦੁਖੀ ਪਰਿਵਾਰ ਦੇ ਗ਼ਮ 'ਚ ਸ਼ਰੀਕ ਹਾਂ।

-ਅਦਾਰਾ ਤਰਕਸ਼ੀਲ



## ਭਾਰਤੀ ਅਧਿਆਤਮਵਾਦ ਦਾ ਗੱਪ

-ਦੇਬੀ ਪ੍ਰਸ਼ਾਦ ਚਟੋਪਾਧਿਆਇ

ਬਨਾਉਟੀ ਦੇਸ਼-ਭਗਤੀ ਦੇ ਮਸਾਲੇ ਨਾਲ ਪਰੋਏ ਇਸ ਗੱਪ ਦੇ ਨਮੂਨੇ ਦੇ ਦਰਸ਼ਣ ਡਾ. ਰਾਧਾ ਕ੍ਰਿਸ਼ਨਨ ਦੀਆਂ ਲਿਖਤਾਂ ਵਿਚ ਹੁੰਦੇ ਹਨ। ਇਥੇ, ਉਸ ਦੀਆਂ ਲਿਖਤਾਂ 'ਚੋਂ, ਕੁਝ ਨਮੂਨੇ ਦੇ ਪਹਿਰਿਆਂ ਦੇ ਹਵਾਲੇ ਦੇਣੇ ਕਾਫੀ ਹੋਣਗੇ।

ਉਸ ਦਾ ਕਹਿਣਾ ਹੈ, " ਭਾਰਤ ਵਿਚਲੀ ਫਿਲਾਸਫੀ ਮੁੱਖ ਤੌਰ ਤੇ ਅਧਿਆਤਮਵਾਦੀ ਹੈ। ਇਹ ਕੋਈ ਮਹਾਨ ਸਿਆਸੀ ਸੰਰਚਨਾ ਜਾਂ ਵਿਕਸਿਤ ਕੀਤਾ ਸਮਾਜਕ ਪ੍ਰਬੰਧ ਨਹੀਂ ਸਗੋਂ ਇਸ ਦੀ ਤਿੱਖੀ-ਰੂਹਾਨੀਅਤ ਹੈ, ਜਿਸ ਨੇ ਇਸ ਮੁਲਕ ਨੂੰ, ਇਤਿਹਾਸ ਦੇ ਹਾਦਸੇ ਅਤੇ ਵਕਤ ਦੇ ਥਪੇੜਿਆਂ ਦਾ ਮੁਕਾਬਲਾ ਕਰਨ ਦੇ ਯੋਗ ਬਣਾਇਆ।" ਉਹ ਦੁਹਰਾਉਂਦਾ ਹੈ, "ਕਿ ਭਾਰਤੀ ਮਨ ਦਾ ਉਭਰਵਾਂ ਲੱਛਣ ਇਸ ਦੀ ਅਧਿਆਤਮਕ ਰੁਚੀ ਹੈ ਜਿਸ ਨੇ ਇਸ ਦੀ ਸੰਸਕ੍ਰਿਤੀ ਅਤੇ ਸੋਚਾਂ ਨੂੰ ਡੌਲਿਆ ਹੈ। ਭਾਰਤੀ ਅਮੀਰ ਵਿਰਸੇ ਦੀ ਬੁਨਿਆਦ ਅਧਿਆਤਮਕ ਅਨੁਭਵ ਹੈ। ਇਹ ਰਹੱਸਵਾਦ, ਜੋ ਕਿਸੇ ਰਹੱਸਮਈ ਸ਼ਕਤੀ ਦੇ ਪ੍ਰਯੋਗ ਦੇ ਅਰਥਾਂ ਵਿਚ ਨਹੀਂ, ਸਗੋਂ ਮਨੁੱਖੀ ਸੁਭਾਅ ਦੇ ਅਨੁਸ਼ਾਸ਼ਨ ਲਈ ਜ਼ੋਰ ਪਾਉਣ ਵਾਸਤੇ ਹੈ, ਜੋ ਈਸ਼ਵਰ ਦੀ ਸਿੱਧੀ ਵਲ ਲੈ ਜਾਂਦਾ ਹੈ।"

ਇਸ ਲਈ ਮਾਰਕਸ ਵਰਗੇ ਨਿਸੰਗ ਨਾਸਤਿਕ ਦੀ ਗੱਲ ਛੱਡੋ, ਜਿਸ ਦੀ ਦਾਰਸ਼ਨਿਕ ਪੁਜੀਸ਼ਨ ਨੂੰ ਬੇਪਛਾਣ ਕਰਨ ਦੀ ਹੱਦ ਤੱਕ ਤੋੜ ਮਰੋੜ ਕੇ ਰਾਧਾਕ੍ਰਿਸ਼ਨ ਪ੍ਰਸੰਨ ਹੁੰਦਾ ਹੈ, ਉਹ ਦਲੀਲ ਦਿੰਦਾ ਹੈ, ਕਿ ਭਾਰਤੀ ਚਿੰਤਨ ਦੀ ਤਿੱਖੀ ਰੂਹਾਨੀਅਤ, ਪੱਛਮੀ ਚਿੰਤਨ ਦੇ ਭਾਰੂ ਰੁਝਾਨ ਦੇ ਬੁਨਿਆਦੀ ਤੌਰ ਤੇ ਵਿਰੋਧੀ ਹੈ। ਜਿਹੜੀ, ਉਹ ਸੋਚਦਾ ਹੈ, ਸਾਇੰਸ, ਤਰਕ ਅਤੇ ਮਨੁੱਖਵਾਦ ਸੰਬੰਧੀ ਅਲੋਚਨਾਤਮਕ ਵਿਵੇਕ ਵਿਚ ਪਾਇਆ ਜਾਂਦਾ ਹੈ। ਉਹ ਟਿੱਪਣੀ ਕਰਦਾ ਹੈ, "ਪੱਛਮੀ ਮਨ, ਸਾਇੰਸ, ਤਰਕ ਅਤੇ ਮਨੁੱਖਵਾਦ ਉੱਪਰ ਜ਼ਿਆਦਾ ਜ਼ੋਰ ਦਿੰਦਾ ਹੈ। ਇਕ ਜਮਾਤ ਦੇ ਤੌਰ ਤੇ, ਹਿੰਦੂ ਚਿੰਤਕ ਪੂਰੀ ਆਸਥਾ ਨਾਲ ਇਹ ਮੰਨਦੇ ਹਨ ਕਿ ਸਾਡੇ ਕੋਲ ਬੁੱਧੀ ਨਾਲੋਂ ਵੀ ਜ਼ਿਆਦਾ ਅੰਤ੍ਰੀਵ ਇਕ ਸ਼ਕਤੀ ਹੈ, ਜਿਸ ਨਾਲ ਅਸੀਂ ਅਸਲੀਅਤ ਦੇ ਸਤ੍ਹਹੀ ਪੱਖਾਂ ਬਾਰੇ ਹੀ ਨਹੀਂ, ਸਗੋਂ ਉਸਦੀ ਅੰਤ੍ਰੀਵ ਅਖੰਡਤਾ ਬਾਰੇ ਵੀ ਚੇਤੰਨ ਹੁੰਦੇ ਹਾਂ। ਹਿੰਦੂਆਂ ਲਈ ਫ਼ਿਲਾਸਫੀ ਇਕ ਅੰਤਰਦ੍ਰਿਸ਼ਟੀ ਜਾਂ ਦਰਸ਼ਨ ਹੈ। ਪ੍ਰਮਾਤਮਾਂ ਨੂੰ ਜਾਨਣਾ, ਦੈਵੀ ਬਣਨਾ, ਬਾਹਰੀ ਪ੍ਰਭਾਵਾਂ ਤੋਂ ਮੁਕਤ ਹੋਣਾ ਹੈ।" ਇਸ ਦੇ ਉਲਟ ਪੱਛਮੀ ਚਿੰਤਕ ਅਲੋਚਨਾਤਮਕ ਵਿਵੇਕ ਉੱਪਰ ਜ਼ੋਰ ਦਿੰਦੇ ਹਨ। "ਜਦੋਂ ਕਿ ਪੂਰਬੀ ਚਿੰਤਨ ਦਾ ਭਾਰੂ ਲੱਛਣ, ਰਚਨਾਤਮਕ ਫੁਰਨੇ ਉੱਪਰ ਜ਼ੋਰ ਦੇਣਾ ਹੈ, ਤਾਂ ਪੱਛਮੀ ਪ੍ਰਬੰਧਾਂ ਦਾ ਆਮ ਸੁਭਾਅ ਅਲੋਚਨਾਤਮਕ ਵਿਵੇਕ ਉੱਪਰ ਵਧਵਾਂ ਜ਼ੋਰ ਦੇਣਾ ਹੈ।" "ਸੁਕਰਾਤ ਦੇ ਸੰਕਲਪ ਤੋਂ ਲੈ ਕੇ ਰਸਲ ਦੇ ਗਣਿਤਨ-ਨਰਕ ਤੱਕ, ਪੱਛਮੀ ਚਿੰਤਨ ਦੇ ਇਤਿਹਾਸ ਵਿਚ ਤਰਕ ਦੀ ਪ੍ਰਮੁਖਤਾ ਦੀ ਸਰਦਾਰੀ ਰਹੀ ਹੈ।"

ਇਹ ਨਹੀਂ ਕਿ ਰਾਧਾਕ੍ਰਿਸ਼ਨਨ, ਇਸ ਆਧਾਰ ਤੇ ਪੱਛਮੀ ਚਿੰਤਨ ਦੀ ਸਾਰੀ ਪ੍ਰੰਪਰਾ ਨੂੰ ਰੱਦ ਕਰਨ ਦਾ ਸੁਝਾਅ ਰੱਖਦਾ ਹੈ। ਉਸ ਦੇ ਅਨੁਮਾਨ ਵਿਚ, ਇਸ ਵਿਚ ਅਜਿਹੇ ਤੱਤ ਹਨ, ਜੋ ਨਿਰਸੰਦੇਹ ਚੰਗੇ ਅਤੇ ਉਚਿਤ ਹਨ ਫੇਰ ਭੀ, ਉਹ ਜੋ ਵੀ ਹਨ, ਰਾਧਾਕ੍ਰਿਸ਼ਨਨ ਸਾਥੋਂ ਮੰਗ ਕਰਦਾ ਹੈ ਕਿ ਅਸੀਂ ਇਨ੍ਹਾਂ ਨੂੰ ਭਾਰਤੀ ਅਧਿਆਤਮਕਵਾਦ ਦੀਆਂ ਬੇਸ਼ੱਕ ਅਚੇਤਨ ਹੀ ਸਹੀ-ਵਿਆਖਿਆਵਾਂ ਵਜੋਂ ਦੇਖੀਏ। ਆਪਣੀ ਇਕ ਲਿਖਤ, ਜਿਸ ਵਿਚ ਉਹ ਅਜੋਕੇ ਸਮਿਆਂ ਦੇ ਮਹੱਤਵਪੂਰਣ ਪੱਛਮੀ ਰੁਝਾਣਾਂ ਦਾ ਲੇਖਾ ਜੋਖਾ ਕਰਦਾ ਹੈ, " ਜੇਮਜ਼, ਬਰਗਸਨ ਅਤੇ ਬਰਟਰੇਂਡਰਸਲ ਦੀਆਂ ਖਿਆਲੀ ਕੋਸ਼ਿਸ਼ਾਂ ਅਤੇ ਇਸ ਤੋਂ ਘੱਟ ਬਾਲਫੋਰ, ਹਾਵੀਸਨ ਅਤੇ ਸ਼ਿੱਲਰ, ਦੇ ਪ੍ਰਤੱਖਵਾਦੀ ਆਦਰਸ਼ਵਾਦ ਦੇ ਖਿਲਾਰੇ ਪਏ ਸੰਕੇਤਾਂ ਨਾਲ ਸਾਹਮਣਾ ਹੁੰਦਾ ਹੈ। ਇੰਨਾਂ ਦਾ ਹਵਾਲਾ ਦਿੰਦਿਆਂ ਉਹ ਸਿੱਟਾ ਕਰਦਾ ਹੈ, "ਉਪਨਿਸ਼ਦ ਸਾਨੂੰ ਫ਼ਲਸਫਈ ਪ੍ਰਬੰਧ ਦੇ ਅਜਿਹੇ ਤੱਤ ਮੁਹਈਆ ਕਰਦੇ ਹਨ ਅਤੇ ਮਨੁੱਖੀ ਜ਼ਿੰਦਗੀ ਦੀ ਸਥਾਈ ਲੋੜ ਨੂੰ ਸੰਤੁਸ਼ਟ ਕਰਨ ਦੀ ਕੋਸ਼ਿਸ਼ ਕਰਦੇ ਹਨ। ਉਹ ਸਾਨੂੰ ਅਜਿਹਾ ਫਾਰਮੂਲਾ ਦਿੰਦੇ ਹਨ। ਜਿਸ ਨਾਲ ਅਸੀਂ, ਜ਼ਿੰਦਗੀ ਦੇ ਇਕ ਮਹਾਨ ਤੱਥ, ਭਾਵ ਰੱਬ ਦੇ ਸੁਭਾਅ ਨੂੰ ਪੇਸ਼ ਕਰ ਸਕਦੇ ਹਾਂ।

ਸ਼ਾਇਦ ਉਹ ਹਰ ਚੀਜ਼ ਦੀ ਵਿਆਖਿਆ ਨਾ ਕਰਨ, ਪਰ ਇੱਥੇ ਅਜਿਹਾ ਕੋਈ ਸੁਆਲ ਨਹੀਂ, ਜਿੰਨਾ ਬਾਰੇ ਉਪਨਿਸ਼ਦਾ ਦੁਆਰਾ ਦਿੱਤੇ ਸੁਝਾਵਾਂ ਨੂੰ, ਬਾਅਦ ਦੀ ਫਿਲਾਸਫੀ ਦੇ ਨਿਰੰਤਰ ਕੋਸ਼ਿਸ਼ਾਂ ਨਾਲ ਹੋਰ ਨਿਖਾਰਿਆ ਨਾ ਹੋਵੇ। ਸਾਡਾ ਕਹਿਣ ਦਾ ਭਾਵ ਇਹ ਨਹੀਂ ਕਿ ਉਪਨਿਸ਼ਦਾਂ ਤੋਂ ਬਾਅਦ ਦੇ ਦਰਸ਼ਨ ਨੇ, ਉਪਨਿਸ਼ਦਾਂ ਦੇ ਆਦਰਸ਼ ਨੂੰ ਅਪਣਾਉਣ ਅਤੇ ਵਿਕਸਤ ਕਰਨ ਦੀ ਚੇਤੰਨ ਕੋਸ਼ਿਸ਼ ਕੀਤੀ ਹੋਵੇ। ਸਾਡੇ ਜ਼ੋਰ ਦੇਣ ਦਾ ਮਤਲਬ ਹੈ, ਕਿ ਸੰਸਾਰ ਵਿਚ ਉਪਨਿਸ਼ਦਾਂ ਨੂੰ ਖਿਆਲੀ ਆਦਰਸ਼ਵਾਦ ਦੇ ਮੁਢਲੇ ਸਰੂਪ ਵਜੋਂ ਲਿਆ ਜਾਂਦਾ ਹੈ ਅਤੇ ਬਾਅਦ ਦੇ ਦਰਸ਼ਨ ਵਿਚ ਜੋ ਵੀ ਚੰਗਾ ਅਤੇ ਮਹਾਨ ਹੈ ਉਹ ਉਪਨਿਸ਼ਦਾਂ ਦੇ ਆਦਰਸ਼ ਉਪਰ ਨੀਤੀ ਅਚੇਤ ਟਿੱਪਣੀ ਵਾਂਗ ਪ੍ਰਤੀਤ ਹੰਦਾ ਹੈ।"

ਬਿਨ੍ਹਾਂ ਸ਼ੱਕ ਇਹ ਦਲੇਰਾਨਾ ਗੱਲ ਹੈ। ਅਤੇ ਇਸ ਵਿੱਚ ਨਿਡਰਤਾ ਵੀ ਹੈ। ਸ਼ਾਇਦ ਇਹ ਨਿਡਰਤਾ ਭਾਰਤੀ ਅਧਿਆਤਮਵਾਦ ਵਿਚ ਡੂੰਘੀ ਆਸਥਾ ਵਿਚੋਂ ਪੈਦਾ ਹੋਈ ਹੈ। ਉਪਨਿਸ਼ਦਾਂ ਦੇ ਸਿਆਣੇ ਐਲਾਨ ਕਰਦੇ ਹਨ,"ਈਸ਼ਵਰੀ ਅਨੁਭਵ ਬੰਦੇ ਨੂੰ ਨਿਰਭਰ ਬਣਾ ਦਿੰਦੀ ਹੈ।" ਜਿਸ ਨੂੰ ਬ੍ਰਹਮ ਦੇ ਆਨੰਦ ਦਾ ਅਨੁਭਵ ਹੈ, ਉਹ ਕਿਸੇ ਵੇਲੇ, ਕਿਸੇ ਵੀ ਚੀਜ਼ ਤੋਂ ਨਹੀਂ ਡਰਦਾ।"

ਤਾਂ ਵੀ, ਭਾਰਤੀ ਅਧਿਆਤਮਵਾਦ ਦੀ ਮਹਾਨ ਗਾਥੀ ਦੇ ਸੰਦਰਭ 'ਚ, ਇਕ ਤੁੱਛ ਜਿਹੇ ਸੁਆਲ ਤੋਂ ਬਚਣਾ ਅਸੰਭਵ ਹੈ। ਅਸਲ ਵਿਚ ਉਹ ਫਲਸਫਈ ਪਾਠ-ਪੁਸਤਕਾਂ, ਇਸ ਸਭ ਕਾਸੇ ਦੀ

ਕਿਵੇਂ ਪ੍ਰੋੜਤਾ ਕਰਦੀਆਂ ਹਨ, ਜਿਨ੍ਹਾਂ ਦੇ ਅਸੀਂ ਵਾਰਸ ਹਾਂ? ਦੂਜੇ ਸ਼ਬਦਾਂ 'ਚ, ਇਹ ਪਾਠ ਪੁਸਤਕਾਂ, ਹਕੀਕਤ ਵਿੱਚ ਜ਼ਿੰਦਗੀ ਦੇ ਕਥਿਤ ਮਹਾਨ ਤੱਥ, ਰੱਬ ਨਾਲ ਕਿੰਨੀਆਂ ਸੰਬੰਧਿਤ ਹਨ, ਜਿਸ ਨੂੰ ਜਾਨਣ ਬਾਅਦ ਬੰਦਾ ਖੁਦ ਦੈਵੀ ਬਣ ਜਾਂਦਾ ਹੈ। ਪ੍ਰਤੱਖ ਤੌਰ ਤੇ, ਰਾਧਾ ਕ੍ਰਿਸ਼ਨਨ ਸਾਨੂੰ ਇਹੀ ਯਕੀਨ ਕਰਾਉਣਾ ਚਾਹੁੰਦਾ ਹੈ ਕਿ ਭਾਰਤੀ ਅਧਿਆਤਮਕਵਾਦ ਦਾ ਇਹੀ ਤੱਤ ਹੈ।

ਪਰ ਦੇਸ਼ ਦਾ ਸਹੀ ਫਲਸਫਾਨਾ ਸਾਹਿਤ ਇਸ ਸਭ ਕਾਸੇ ਉੱਪਰ ਇਕ ਉਦਾਸ ਟਿੱਪਣੀ ਹੈ। ਬਹੁਸੰਮਤੀ ਭਾਰਤੀ ਦਾਰਸ਼ਨਿਕ, ਜ਼ਿੰਦਗੀ ਦੇ ਇਕ ਮਹਾਨ ਤੱਥ ਵਜੋਂ ਰੱਬ ਦੇ ਖਿਆਲ ਨਾਲ ਖੁਸ਼ੀ ਮਹਿਸੂਸ ਕਰਨ ਦੀ ਥਾਂ, ਸਗੋਂ ਰੱਬ ਵਰਗੀ ਕਿਸੇ ਵੀ ਚੀਜ਼ ਦੀ ਅਣਹੋਂਦ ਬਾਰੇ ਵੱਧ ਯਕੀਨੀ ਸਨ। ਆਪਣੀ ਫਲਸਫਾਨਾ ਸਰਗਰਮੀ ਦੇ ਇਕ ਮਹੱਤਵਪੂਰਣ ਅੰਗ ਵਜੋਂ ਉਹ ਇਸ ਗੱਲ ਨੂੰ ਸਿੱਧ ਕਰਨ ਉੱਪਰ ਉਤਾਰੂ ਸਨ। ਆਪਣੀ ਨਾਸਤਿਕੀ ਮੁਹਿੰਮ ਵਿੱਚ ਉਹ 'ਰਚਨਾਤਮਕ ਫੁਰਨੇ' ਨਾਲੋਂ 'ਆਲੋਚਨਾਤਮਕ ਵਿਵੇਕ' ਉੱਪਰ ਵੱਧ ਨਿਰਭਰ ਕਰਦੇ ਸੀ। ਅਸਲ ਵਿਚ, ਉਨ੍ਹਾਂ ਵਿਚਲੇ ਕੁਮਾਰਿਲਾ ਭੱਟ ਵਰਗੇ ਮੋਹਰੀਆਂ ਨੇ ਕਥਿਤ 'ਰਚਨਾਤਮਕ ਫੁਰਨੇ' ਵਰਗੀ ਸ਼ਕਤੀ ਦਾ ਮਜ਼ਾਕ ਉਡਾਇਆ ਸੀ। ਇਹ ਨਹੀਂ ਕਿ ਭਾਰਤੀ ਦਰਸ਼ਨ ਵਿਚ ਕੋਈ ਵੀ ਅਜਿਹਾ ਨਹੀਂ ਸੀ ਜੋ ਉਵੇਂ ਸੋਚਦਾ ਜਿਵੇਂ ਰਾਧਾਕ੍ਰਿਸ਼ਨਨ ਭਾਰਤੀ ਦਾਰਸ਼ਨਿਕਾਂ ਨੂੰ ਸੋਚਦੇ ਦੇਖਣਾ ਪਸੰਦ ਕਰਦਾ ਹੈ। ਸਪੱਸ਼ਟ ਤੌਰ ਤੇ ਉਹ ਘੱਟ-ਗਿਣਤੀ ਵਿਚ ਸਨ ਜਿੰਨਾਂ ਨੂੰ ਦੂਜੇ ਚਿੰਤਕਾਂ ਨੇ, ਪੁਰਾਤਨ ਤੇ ਮਧਕਾਲੀ ਨਾਸਤਿਕੀ ਸਾਹਿਤ ਨਾਲ ਜਾਣੀਆਂ ਜਾਂਦੀਆਂ ਲਿਖਤਾਂ ਰਾਹੀਂ ਖੂੰਜੇ ਲਾਈ ਰੱਖਿਆ।

-ਅਵਤਾਰ ਗੋਂਦਾਰਾ

## "ਪਹਿਲ" ਸੰਸਥਾ ਵਲੋਂ ਵਿਸ਼ੇਸ਼ ਸਨਮਾਨ

*ਜਲੰਧਰ ਦੀ ਸਮਾਜ ਸੇਵੀ ਸੰਸਥਾ "ਪਹਿਲ" ਨੇ ਆਪਣੇ ਸਲਾਨਾ ਸਮਾਗਮ ਦੌਰਾਨ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਸਨਮਾਨ ਚਿੰਨ ਦੇਕੇ ਇਸ ਦੇ ਕੰਮਾਂ ਦੀ ਸਲਾਘਾ ਕੀਤੀ। ਸਨਮਾਨ ਚਿੰਨ ਸ਼੍ਰੀ ਸੁੰਦਰ ਲਾਲ ਬਹੁਗੁਣਾ, ਸੋਮ ਪ੍ਰਕਾਸ਼ (ਡਿਪਟੀ ਕਮਿਸ਼ਨਰ, ਜਲੰਧਰ) ਅਤੇ ਪਹਿਲ ਸੰਸਥਾ ਦੇ ਪ੍ਰਧਾਨ ਪ੍ਰੋ. ਲਖਵੀਰ ਸਿੰਘ ਪਾਸੋਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜਨਰਲ ਸਕੱਤਰ ਜਸਵੰਤ ਜੀਰਖ ਅਤੇ ਸੰਪਾਦਕੀ ਬੋਰਡ ਮੈਂਬਰ ਸੁਖਦੇਵ ਫਗਵਾੜਾ ਨੇ ਪ੍ਰਾਪਤ ਕੀਤਾ।*

ਕੇਸ ਰਿਪੋਰਟ

## ਸਿਆਣਾ ਚੋਰ

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਯਾਨਿ ਕਿ ਅੰਧ ਵਿਸ਼ਵਾਸਾਂ ਵਹਿਮਾਂ ਭਰਮਾਂ ਤੋਂ ਕੱਢਣ ਵਾਲੀ ਸੰਸਥਾਂ ਦੀਆਂ ਸਫਲਤਾਵਾਂ ਅਣਗਿਣਤ ਹਨ ਇਹ ਕੇਸ ਇਸੇ ਲੜੀ ਵਿਚੋਂ ਇਕ ਹੈ। ਡੇਰਾ ਬਾਬਾ ਨਾਨਕ ਦੇ ਲਾਗੇ ਪਿੰਡ (ਪਿੰਡ ਦਾ ਨਾਂ ਗੁਪਤ ਰੱਖਣਾ ਹੈ) ਵਿਚ ਇਕ ਘਰ ਦੇ ਸੋਨੇ ਦੀ ਚੈਨ ਗੁੰਮ ਹੋ ਗਈ। ਲੱਖ ਕੋਸ਼ਿਸ਼ ਕਰਨ ਤੇ ਵੀ ਚੈਨ ਨਾ ਲੱਭਣ ਦੀ ਸੂਰਤ 'ਚ ਘਰਦਿਆਂ ਪੰਡਤਾਂ ਤੇ ਅਖੌਤੀ ਬਾਬਿਆਂ ਤਕ ਪਹੁੰਚ ਕੀਤੀ। ਪਰ ਸਿਵਾਏ ਆਰਥਿਕ ਅਤੇ ਮਾਨਸਿਕ ਪ੍ਰੇਸ਼ਾਨੀ ਤੋਂ ਘਰਦਿਆਂ ਦੇ ਪੱਲੇ ਕੁਝ ਨਾ ਪਿਆ, ਹਾਰ ਕੇ ਘਰ ਵਾਲਿਆਂ ਇਕਾਈ ਡੇਰਾ ਬਾਬਾ ਨਾਲ ਸੰਪਰਕ ਕੀਤਾ ਘਰਦਿਆਂ ਨੂੰ ਅਸੀਂ ਸਮਾਂ ਦੇ ਦਿੱਤਾ ਅਤੇ ਘਰ ਦੇ ਸਾਰੇ ਮੈਂਬਰਾਂ ਨੂੰ ਹਾਜ਼ਰ ਰਹਿਣ ਦੀ ਹਦਾਇਤ ਕੀਤੀ। ਨਿਸ਼ਚਿਤ ਦਿਨ ਸੁਸਾਇਟੀ ਦੇ ਮੈਂਬਰਾਂ ਨੇ ਘਰ ਦੇ ਮੈਂਬਰਾਂ ਦੀ ਬੰਦ ਕਮਰੇ ਵਿਚ ਪੁੱਛ-ਤਾਛ ਕੀਤੀ ਪਰ ਘਰਦਿਆਂ ਦੇ ਬਿਆਨ ਵੱਖਰੇ ਵੱਖਰੇ ਹੋਣ ਕਾਰਨ ਸੁਸਾਇਟੀ ਨੇ ਦੋਬਾਰਾ ਅਗਲੇ ਦਿਨ ਪੂਰੇ ਮਾਮਲੇ ਦੀ ਘੋਖ ਕੀਤੀ। ਕਿਉਂਕਿ ਚੈਨੀ ਘਰ ਦੀ ਛੋਟੀ ਨੂੰਹ ਦੀ ਗਵਾਚੀ ਸੀ ਇਸ ਲਈ ਸ਼ੱਕ ਵੱਡੀ ਨੂੰਹ ਤੇ ਵੀ ਬਣਦਾ ਸੀ। ਘੋਖ ਤੋਂ ਬਾਅਦ ਇਹ ਗੱਲ ਤਾਂ ਸਾਬਤ ਹੋ ਗਈ ਕਿ ਚੋਰ ਦੋਹਾਂ ਵਿਚੋਂ ਹੀ ਕੋਈ ਹੈ। ਇਸ ਦਾ ਮੁੱਖ ਕਾਰਨ ਇਹ ਸੀ ਕਿ ਵੱਡੀ ਨੂੰਹ ਦੇ ਦਹੇਜ ਦਾ ਸਮਾਨ ਕੁਝ ਚਿਰ ਪਹਿਲਾਂ (ਵਿਆਹ ਤੋਂ ਚਾਰ ਸਾਲ ਬਾਅਦ) ਆਇਆ ਸੀ ਅਤੇ ਛੋਟੀ ਨੂੰਹ ਦਾ ਸਮਾਨ ਅਜੇ ਆਉਣ ਵਾਲਾ ਸੀ। ਇਸੇ ਸੋਚ ਨਾਲ ਛੋਟੀ ਨੂੰਹ ਜੋ ਕਿ ਉਸ ਸੋਨੇ ਦੀ ਚੈਨ ਦੀ ਮਾਲਕਣ ਸੀ ਨੇ ਆਪ ਹੀ ਚੈਨ ਲੁਕਾ ਦਿਤੀ ਕਿਉਂਕਿ ਚੈਨ ਉਸਦੀ ਆਪਣੀ ਹੀ ਸੀ ਇਸ ਲਈ ਕਿਸੇ ਨੇ ਵੀ ਉਸ ਤੇ ਸ਼ੱਕ ਨਾ ਕੀਤਾ। ਸੁਸਾਇਟੀ ਦੇ ਮੈਂਬਰਾਂ ਉਸ ਨੂੰ ਚੈਨ ਵਾਪਸ ਕਰਨ ਲਈ ਕਿਹਾ ਅਤੇ ਵਿਸ਼ਵਾਸ ਦੁਵਾਇਆ ਕਿ ਉਹ ਇਸ ਗੱਲ ਨੂੰ ਰਾਜ ਹੀ ਰੱਖਣਗੇ ਮੈਂਬਰਾਂ ਦਾ ਰੱਵਈਆਂ ਸਖਤ ਵੇਖ ਕੇ ਬਹਾਨੇ ਬੈਣਾ ਕੇ ਉਸ ਨੇ ਕੁਝ ਸਮਾਂ ਮੰਗਿਆ ਅਤੇ ਕੁਝ ਦਿਨ ਬਾਅਦ ਉਸਨੇ ਚੈਨੀ ਜਿਥੋਂ ਚੁੱਕੀ ਸੀ ਉਥੇ ਹੀ ਰੱਖ ਦਿੱਤੀ। ਮੈਂਬਰਾਂ ਵਲੋਂ ਉਸਦਾ ਨਾਂ ਗੁਪਤ ਰੱਖਿਆ ਗਿਆ ਹੈ। ਕਿਉਂਕਿ ਉਸ ਨੇ ਚੈਨ ਆਪਣੇ ਮਾਂ ਪਿਓ ਵਲੋਂ ਦਹੇਜ 'ਚ ਦਿੱਤੀ ਜਾਣ ਵਾਲੀ ਰਕਮ ਲਈ ਇਹ ਚੈਨ ਚੋਰੀ ਕੀਤੀ ਸੀ। ਘਰਦਿਆਂ ਸੁਸਾਇਟੀ ਦਾ ਧੰਨਵਾਦ ਕੀਤਾ ਅਤੇ ਇਕਾਈ ਨੇ ਘਰਦਿਆਂ ਨੂੰ ਅੰਧਵਿਸ਼ਵਾਸ ਵਹਿਮਾਂ ਭਰਮਾਂ ਤੋਂ ਉਪਰ ਉਠ ਕੇ ਤਰਕਸ਼ੀਲ ਬਨਣ ਲਈ ਪ੍ਰੇਰਿਆ।

ਕੇਸ 'ਚ ਮੁੱਖ ਪਵਨ ਕੁਮਾਰ ਗੁਸਤਾਖ, ਪ੍ਰਧਾਨ ਨਰਿੰਦਰ ਕੁਮਾਰ ਵਤਨ, ਬੀਰ ਸਿੰਘ, ਵਰਿੰਦਰ ਪਾਲ ਅਤੇ ਤਿਲਕ ਰਾਜ ਦਰਦੀ ਨੇ ਮੁੱਖ ਯੋਗਦਾਨ ਪਾਇਆ।

-ਨਰਿੰਦਰ ਕੁਮਾਰ ਵਤਨ



8 ਜਨਵਰੀ 'ਤੇ ਵਿਸ਼ੇਸ਼

ਜੀਵਨੀ

## ਮਹਾਨ ਵਿਗਿਆਨੀ ਗੈਲੀਲੀ ਗੈਲੀਲੀਓ

ਲਾਲ ਵਾਲ, ਗੰਭੀਰ ਅੱਖਾਂ ਅਤੇ ਰੋਣਕੀ ਚਿਹਰੇ ਵਾਲਾ ਗੈਲੀਲੀ ਗੈਲੀਲੀਓ। ਗੈਲੀਲੀਓ ਦਾ ਜਨਮ 16 ਫਰਵਰੀ 1564 ਨੂੰ ਇਕ ਗਣਿਤ ਮਾਹਿਰ ਤੇ ਸੰਗੀਤਕਾਰ ਦੇ ਘਰ, ਇਟਲੀ ਦੇਸ਼ ਦੇ ਪੀਸਾ ਇਲਾਕੇ ਵਿਚ ਹੋਇਆ। ਗੈਲੀਲੀਓ ਦੇ ਪਿਤਾ ਦੀ ਇੱਛਾ ਸੀ ਕਿ ਉਸਦਾ ਪੁੱਤਰ ਇਕ ਸਫਲ ਕੱਪੜਾ ਵਪਾਰੀ ਬਣੇ ਪਰ ਉਸਨੇ ਆਪਣੇ ਸ਼ੌਕ ਮੁਤਾਬਿਕ ਮੈਡੀਕਲ ਅਤੇ ਗਣਿਤ ਦੀ ਪੜਾਈ ਸ਼ੁਰੂ ਕਰ ਦਿੱਤੀ। ਜਦੋਂ ਉਹ ਪੀਸਾ ਯੂਨਿਵਰਸਿਟੀ ਵਿਖੇ ਹਿਸਾਬ ਦੇ ਲੈਕਚਰਾਰ ਵਜੋਂ ਕੰਮ ਕਰ ਰਿਹਾ ਸੀ ਤਾਂ ਉਸਨੇ ਧਾਰਮਿਕ ਪੁਸਤਕਾਂ ਵਿਚ ਪੜ੍ਹਿਆ ਕਿ ਜੇ ਵੱਖ ਵੱਖ ਭਾਰ ਵਾਲੀਆਂ ਦੋ ਚੀਜ਼ਾਂ ਨੂੰ ਇਕੋ ਵੇਲੇ ਇਕੋ ਉਚਾਈ ਤੋਂ ਹੇਠਾ ਸੁੱਟਿਆ ਜਾਵੇ ਤਾਂ ਭਾਰੀ ਚੀਜ਼ ਧਰਤੀ ਤੇ ਪਹਿਲਾਂ ਡਿੱਗੇਗੀ। ਅਸਲ ਵਿਚ ਇਹ ਅਰਸਤੂ ਦਾ ਬਿਆਨ ਸੀ। ਗੈਲੀਲਓ ਦੀ ਪ੍ਰੋਫੈਸਰਾਂ ਨਾਲ ਬਹਿਸ਼ ਹੋ ਗਈ। ਉਹ ਪਹਿਲਾਂ ਬੰਦਾ ਸੀ ਜਿਸ ਨੇ ਇਸ ਕਥਨ ਨੂੰ ਗਲਤ ਸਿੱਧ ਕੀਤਾ। ਇਸ ਤਜ਼ਰਬੇ ਲਈ ਉਸ ਨੇ ਪੀਸਾ ਦਾ ਝੁਕਿਆ ਹੋਇਆ ਟਾਵਰ ਚੁਣਿਆ। ਪ੍ਰਦਰਸ਼ਨੀ ਵਾਲੇ ਦਿਨ ਉਸ ਪੀਸਾ ਟਾਵਰ ਦੀ ਸੱਤਵੀ ਮੰਜਿਲ ਤੇ ਉਹ ਸੌ ਅਤੇ ਇਕ ਪੌਂਡ ਦੇ ਕ੍ਰਮਵਾਰ ਦੋ ਲੋਹੇ ਦੇ ਗੋਲੇ ਨਾਲ ਲੈ ਕੇ ਚੜ੍ਹਿਆ। ਹਜ਼ਾਰਾ ਦੀ ਤਾਦਾਤ ਵਿਚ ਲੋਕੀ ਇਹ ਤਮਾਸ਼ਾ ਵੇਖਣ ਲਈ ਆਏ। ਹਜ਼ਾਰਾ ਸਾਲ ਪਹਿਲਾਂ ਕਹੇ ਅਰਸਤੂ ਦੇ ਕਥਨ ਵਿਚ ਕਈ ਵਹਿਮੀ ਦਰਸ਼ਕਾਂ ਦਾ ਅੰਨਾ ਵਿਸ਼ਵਾਸ ਸੀ। ਉਹ ਗੈਲੀਲੀਓ ਨੂੰ ਸ਼ਰੇ ਆਮ ਗਾਲ੍ਹਾਂ ਕੱਢ ਰਹੇ ਸਨ। ਛੱਤ ਦੇ ਬਨੇਰੇ ਤੇ ਗੈਲੀਲੀਓ ਨੇ ਦੋਨੋਂ ਗੋਲੇ ਧਿਆਨ ਨਾਲ ਬਰਾਬਰ ਟਿਕਾਏ ਭੀੜ ਵਿਚ ਕੁਝ ਉਤਸਕ ਸਨ ਅਤੇ ਬਾਕੀਆਂ ਨੂੰ ਉਮੀਦ ਸੀ ਕਿ ਗੈਲੀਲੀਓ ਆਵਦੇ ਤਜ਼ਰਬੇ ਨਾਲ ਆਪ ਹੀ ਗਲਤ ਸਿੱਧ ਹੋ ਜਾਵੇਗਾ। ਗੈਲੀਲੀਓ ਨੇ ਦੋਨੋਂ ਗੋਲੇ ਇਕੋ ਵੇਲੇ ਹੇਠਾਂ ਸੁਟੇ। ਲੋਕ ਹੈਰਾਨ ਰਹਿ ਗਏ ਜਦੋਂ ਉਹਨਾਂ ਨੇ ਦੋਨੋਂ ਗੋਲੇ ਧਰਤੀ ਨਾਲ ਇਕੋ ਸਮੇਂ ਵੱਜੇ। ਇਉਂ ਪੁਰਾਣੀ ਧਾਰਨਾ ਵਿਗਿਆਨਿਕ ਤਜਰਬੇ ਨਾਲਂ ਗਲਤ ਸਿੱਧ ਹੋ ਗਈ। ਲੋਕਾਂ ਦੇ ਇਸ ਘਟਨਾ ਬਾਰੇ ਵੱਖ ਵੱਖ ਪ੍ਰਤੀਕਰਮ ਹੋ ਸਕਦੇ ਹਨ। ਬੇਸ਼ੱਕ ਇਹ ਸੱਚ ਹੈ ਕਿ ਗੈਲੀਲੀਓ ਨੂੰ ਧਰਤੀ ਦੀ ਖਿੱਚ ਦੇ ਕਈ ਤੱਥਾਂ ਦਾ ਗਿਆਨ ਸੀ ਇਸ ਲਈ ਉਸਨੇ ਆਪਦੇ ਤਜ਼ਰਬੇ ਨਾਲ ਸਚਾਈ ਨੂੰ ਠੀਕ ਸਿੱਧ ਕੀਤਾ।

17 ਸਾਲ ਦੀ ਉਮਰ ਵਿਚ ਗੈਲੀਲੀਓ ਚਰਚ ਵਿਚ ਪ੍ਰਾਥਨਾ ਕਰਨ ਗਿਆ। ਹਨੇਰਾ ਪੈ ਰਿਹਾ ਸੀ ਤੇ ਚਰਚ ਦਾ ਪਾਦਰੀ ਛੱਤ ਨਾਲ ਲਮਕਦੇ ਸਟੈਂਡ ਉੱਪਰ ਟੰਗਿਆ ਲੈਂਪ ਜਲਾ ਰਿਹਾ ਸੀ। ਜਦੋਂ ਉਸਨੇ ਲੈਂਪ ਛੱਡਿਆ ਤਾਂ ਇਹ ਇਧਰ ਉਧਰ ਝੂਟਣ ਲੱਗਿਆ। ਗੱਭਰੂ ਗੈਲੀਲੀਓ ਨੇ ਧਿਆਨ ਨਾਲ ਦੇਖਿਆ ਕਿ ਝੂਲੇ ਵਿਚ ਇਕੋ ਜਿਹਾ ਸਮਾ ਲੱਗਦਾ ਹੈ। ਉਹਨੀਂ ਦਿਨੀਂ ਸਮਾਂ ਜਾਨਣ ਲਈ ਘੜੀਆਂ ਨਹੀਂ ਸਨ ਹੁੰਦੀਆਂ ਪਰ ਡਾਕਟਰੀ ਦਾ ਵਿਦਿਆਰਥੀ ਹੋਣ ਕਾਰਨ ਉਹ ਨਬਜ਼ ਦੀ ਲੈਅਬੱਧ ਗਤੀ ਦਾ ਜਾਣੂ ਸੀ। ਆਵਦੇ ਤਜ਼ਰਬੇ ਦੇ ਆਧਾਰ ਤੇ ਉਸਨੇ ਇਕ ਪਲਸ ਮੀਟਰ ਬਣਾਇਆ ਜੋ ਬਾਅਦ ਵਿਚ ਵੱਡੀ ਘੜੀ ਦੇ ਪੈਂਡੂਲਮ ਵਿਚ ਵਿਕਸਿਤ ਹੋਇਆ।

1609 ਵਿਚ ਜਦੋਂ ਇਕ ਡੱਚ ਨੇ ਜੋ ਐਨਕਾਂ ਦਾ ਕੰਮ ਕਰਦਾ ਸੀ ਟੈਲੀਸਕੋਪ ਬਣਾਇਆ ਤੇ ਇਹ ਗੱਲ ਗੈਲੀਲੀਓ ਤੱਕ ਵੀ ਪਹੁੰਚੀ। ਉਹ ਰਾਤ ਦਿਨ ਇਸੇ ਵਿਸ਼ੇ ਤੇ ਸੋਚਣ ਲੱਗਾ। ਅਖੀਰ ਉਸ ਦੀ ਸੋਚ ਪ੍ਰਵਾਨ ਚੜੀ, ਤੇ ਉਸਨੇ ਇਕ ਟਿਊਬ ਦੇ ਇਕ ਪਾਸੇ ਉੱਤਲ ਲੈਨਜ਼ ਤੇ ਦੂਜੇ ਪਾਸੇ ਅਵਤਲ ਲੈਨਜ਼ ਲਾਕੇ ਟੈਲੀਸਕੋਪ ਤਿਆਰ ਕਰ ਲਿਆ ਤੇ ਵੀਨਸ ਦੇ ਉੱਚੇ ਘੰਟਾ ਘਰ ਵਿਚ ਫਿਟ ਕਰ ਦਿੱਤਾ। ਗੈਲੀਲੀਓ ਨੇ ਆਪਣੀ ਕਿਤਾਬ ਵਿਚ ਲਿਖਿਆ ਹੈ ਕਿ ਟੈਲੀਸਕੋਪ ਦੀ ਖਬਰ ਸੁਣਕੇ ਵੀਨਸ ਦੇ ਰਾਜੇ ਸਿੰਗ ਅਰੋਗੀਆ ਨੇ ਉਸਨੂੰ ਬੁਲਾਇਆ। ਸਾਰਾ ਦਰਬਾਰ ਇਸ ਦੂਰਬੀਨ ਨੂੰ ਵੇਖ ਕੇ ਹੈਰਾਨ ਸੀ। ਕਈ ਬੰਦੇ ਵੀਨਸ ਚਰਚ ਉੱਪਰ ਚੜੇ ਅਤੇ ਦੂਰਬੀਨ ਰਾਹੀਂ ਜਹਾਜ਼ਾਂ ਨੂੰ ਦੇਖਿਆ ਜੋ ਆਮ ਨਾਲੋਂ ਦਸ ਗੁਣਾ ਨੇੜੇ ਦਿਖਾਈ ਦੇ ਰਹੇ ਸਨ। ਇਸੇ ਦੂਰਬੀਨ ਨਾਲ ਗੈਲੀਲੀਓ ਨੇ ਫਿਰ ਬ੍ਰਹਿਮੰਡ ਦੀ ਖੋਜ਼ ਕੀਤੀ। ਇਸ ਖੋਜ ਰਾਹੀਂ ਉਸਨੇ ਆਕਾਸ਼ 'ਚੋਂ ਜੋ ਖਾਲੀ ਥਾਵਾਂ ਦਿਸਦੀਆਂ ਸਨ ਉੱਥੇ ਵੀ ਤਾਰੇ ਵਿਖਾ ਦਿੱਤੇ। ਚੰਨ ਵਿਚ ਦਿਸਦੇ ਨਿਸ਼ਾਨ ਵੀ ਪਹਾੜ ਦੀ ਸ਼ਕਲ ਵਿਚ ਦਿਖਾਏ, ਇਸੇ ਰਾਹੀਂ ਉਸਨੇ ਜੂਪੀਟਰ ਗ੍ਰਹਿ ਦੇਖਿਆ। ਉਸਨੇ ਇਹ ਸਿੱਧ ਕੀਤਾ ਕਿ ਰਾਤ ਨੂੰ ਆਕਾਸ਼ ਵਿਚ ਦਿਸਦਾ ਚਿੱਟਾ ਰਸਤਾ (Milky Way) ਦਰਅਸਲ ਲੱਖਾ ਸਿਤਾਰਿਆਂ (100 ਅਰਬ) ਦਾ ਝੁਰਮਟ ਹੈ। 7 ਜਨਰਵੀ 1610 ਨੂੰ ਉਸ ਨੇ ਬ੍ਰਹਿਸਪਤੀ ਤੇ ਚੰਨ ਵੇਖ ਲਏ ਅਤੇ ਸ਼ੁੱਕਰ ਗ੍ਰਹਿ ਦੀਆਂ ਬਦਲਦੀਆਂ ਕਲਾਵਾਂ ਬਾਰੇ ਵੀ ਦੱਸਿਆ। ਫੇਰ ਗੈਲੀਲੀਓ ਨੇ ਆਪਣੀ ਪੁਸਤਕ 'Dialogue Concerning The Two Principal Systems of World' ਲਿਖੀ, ਇਸ ਕਿਤਾਬ ਵਿਚ ਗੈਲੀਲੀਓ ਨੇ ਖੋਲ੍ਹ ਕੇ ਗੱਲ ਕੀਤੀ। ਗੈਲੀਲੀਓ ਦਾ ਭਾਸ਼ਣ ਸੁਣਨ ਲਈ ਭੀੜ ਜੁੜਨ ਲੱਗੀ। ਗੈਲੀਲੀਓ ਵੀ ਪਬਲਿਕ ਥਾਵਾਂ ਤੇ ਪਹੁੰਚ ਆਪਣੀ ਗੱਲ ਆਸਾਨੀ ਨਾਲ ਕਹਿਣ ਲੱਗਿਆ। ਚਰਚ ਦੀਆਂ ਨਜ਼ਰਾਂ ਵਿਚ ਇਹ ਇਕ ਗੁਨਾਹ ਸੀ। ਗੈਲੀਲੀਓ ਨੇ ਕਾਪਰਨੀਕਸ ਦੇ ਵਿਚਾਰ ਦੀ ਤਾਈਦ ਕੀਤੀ, ਕਾਪਰਨੀਕਸ ਨੇ ਕਿਹਾ ਕਿ ਸਾਡੇ ਬ੍ਰਹਿਮੰਡ ਦਾ ਕੇਂਦਰ ਸੂਰਜ ਹੈ ਧਰਤੀ ਨਹੀ। ਗੈਲੀਲੀਓ ਨੇ ਵੀ ਐਲਾਨ ਕੀਤਾ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀਂ ਹੈ ਅਤੇ ਦੂਸਰੇ ਉੱਪ ਗ੍ਰਹਿਆਂ ਵਾਂਗ ਇਹ ਸੂਰਜ ਦੁਆਲੇ ਘੁੰਮਦੀ ਹੈ। 1616 ਵਿਚ ਉਸਨੇਂ ਇਸ ਕਥਨ ਨੂੰ ਤਜਰਬੇ ਰਾਹੀਂ ਸਿੱਧ ਕੀਤਾ। ਇਸ ਤਰ੍ਹਾਂ ਚਰਚ ਦੇ ਪਾਦਰੀਆਂ ਨੇ ਉਸਨੂੰ ਬੁਲਾਇਆ ਤੇ ਇਸ ਤਰ੍ਹਾਂ ਪ੍ਰਚਾਰ ਬੰਦ ਕਰਨ ਲਈ ਧਮਕੀ

ਬਾਕੀ ਸਫ਼ਾ..27 'ਤੇ..

ਅੰਕ : 11 ਰਜਿ: ਨੰ: 35/AC/91/TL



## ਆਓ ਪ੍ਰਣ ਕਰੀਏ!

ਬ੍ਰਹਿਮੰਡ ਦਾ ਪਸਾਰਾ ਅਨੰਤ ਹੈ
ਅਣਗਿਣਤ ਆਕਾਸ਼ ਗੰਗਾਵਾਂ ਵਿੱਚ
ਬੇਸ਼ੁਮਾਰ ਤਾਰੇ ਘੁੰਮ ਰਹੇ ਹਨ
ਉਨ੍ਹਾਂ ਵਿਚੋਂ ਇੱਕ ਤਾਰਾ ਸਾਡਾ ਸੂਰਜ ਹੈ
ਸੂਰਜ ਦੁਆਲੇ ਸਾਡੀ ਧਰਤੀ ਚੱਕਰ ਲਾਉਂਦੀ ਹੈ
ਇੱਕ ਚੱਕਰ ਨਾਲ ਇੱਕ ਸਾਲ ਬਣਦਾ ਹੈ
ਇਹ ਸਾਲ ਕਿਤੋਂ ਵੀ ਸ਼ੁਰੂ ਕੀਤਾ ਜਾ ਸਕਦਾ ਹੈ
ਬਹੁਗਿਣਤੀ ਵੱਲੋਂ ਮਿਥੇ ਨਵੇਂ ਸਾਲ ਦੇ ਦਿਨ

## ਸੰਕਲਪ ਕਰੀਏ

ਕਿ ਮਨੁੱਖ ਦੇ ਵਿਚਾਰਾਂ ਨੂੰ
ਤਰਕ ਦੀ ਸਾਣ ਤੇ ਚੜ੍ਹਾਉਣ ਦਾ
ਮਿੱਟੀ ਤੋਂ ਮਨੁੱਖ ਤੱਕ ਦੇ ਫਲਸਫੇ ਨੂੰ ਸਮਝ ਕੇ
ਦੇਵ ਦੈਂਤ ਤੇ ਰੂਹਾਂ ਖਿਲਾਫ ਜੰਗ ਲੜਨ ਦਾ
ਆਤਮਾ ਤੇ ਪੁਨਰਜਨਮ ਦੇ ਚੱਕਰ 'ਚੋਂ ਨਿਕਲਕੇ
ਮਨੁੱਖਤਾ ਦਾ ਖ਼ੂਨ ਪੀ ਰਹੇ
ਦੇਵ ਪੁਰਸ਼ ਨੂੰ ਹਰਾਈਏ।
ਇਹੋ ਨਵੇਂ ਸਾਲ ਨੂੰ ਸੱਚੀ ਮੁਬਾਰਕ ਹੈ।'

| If Underlivered please return to :<br>**Tarksheel**<br>Near Bus Stand,<br>Ludhiana | **BOOK POST**<br>(Printed Matter)<br>To............................................<br>.................................................<br>.................................................<br>................................................. |
|---|---|